ਆਪਣੇ ਆਪ ਨੂੰ ਪਰਿਵਰਤਨ ਲਈ ਤਿਆਰ ਕਰ ਲੈਂਦਾ ਹੈ, ਆਮ ਮਨੁੱਖ ਇਹ ਨਹੀਂ ਸਮਝ ਸਕਦਾ ਕਿਉਂਕਿ ਉਨ੍ਹਾਂ ਨੂੰ ਇਥੋਂ ਤੋਂ ਬਾਅਦ ਦੇ ਜੀਵਨ ਦਾ ਪਤਾ ਹੀ ਨਹੀਂ ਕਿ ਕੀ ਹੋਣਾ ਹੈ, ਸਾਧਕ ਨਾਲ ਇਸ ਤਰ੍ਹਾਂ ਨਹੀਂ ਹੈ ਯੋਗੀ ਲਈ ਵੀ ਇਸ ਤਰ੍ਹਾਂ ਨਹੀਂ ਹੈ ਮਹਾਂਪੁਰਖ ਲਈ ਵੀ ਇਸ ਤਰ੍ਹਾਂ ਨਹੀਂ ਹੈ, ਜਿਨ੍ਹਾਂ ਨੇ ਸੱਤ ਨੂੰ ਜਾਣ ਲਿਆ ਹੈ ਉਨ੍ਹਾਂ ਲਈ ਇਹ ਸੰਸਾਰ ਵਿਚ ਆਉਣ ਤੋਂ ਭਾਵ ਹੈ ਅੱਗੇ ਦੀ ਤਿਆਰੀ ਕਰਨੀ, ਅਗਲੇ ਸਫਰ ਦਾ ਸਾਮਾਨ ਇਕੱਠਾ ਕਰਨਾ, ਇਸ ਸੰਸਾਰ ਵਿਚ ਰਹਿੰਦਿਆਂ ਉਨ੍ਹਾਂ ਨੇ ਅੱਗੇ ਬਾਰੇ ਸਭ ਕੁਝ ਜਾਣ ਲਿਆ ਹੈ, ਉਨ੍ਹਾਂ ਨੇ ਉਹ ਸਭ ਕੁਝ ਪ੍ਰਾਪਤ ਵੀ ਕਰ ਲਿਆ ਹੈ ਜਿਹੜਾ ਬਾਅਦ ਵਿਚ ਪ੍ਰਾਪਤ ਕਰਨਾ ਹੈ ਉਨ੍ਹਾਂ ਨੇ ਸਾਰੀਆਂ ਪ੍ਰਾਪਤੀਆਂ ਇਸ ਸਰੀਰ ਵਿਚ ਰਹਿੰਦਿਆਂ ਹੀ ਕਰ ਲਈਆਂ ਹਨ। ਉਹ ਉਸ ਇਕ ਦੀ ਖੋਜ ਨੂੰ ਪਿਛੇ ਨਹੀਂ ਪਾਉਂਦੇ, ਉਹ ਭੋਗ ਵਿਚ ਨਹੀਂ ਪੈਂਦੇ, ਉਹ ਕੇਵਲ ਉਸ ਇਕ ਦੇ ਅਨੰਦ ਵਿਚ ਹੀ ਰਹਿੰਦੇ ਹਨ ਜੋ ਉਨ੍ਹਾਂ ਨੂੰ ਸੰਸਾਰ ਵਿਚ ਪ੍ਰਾਪਤ ਹੈ। ਉਸ ਨੂੰ ਉਹ ਛੱਡਣ ਲਈ ਤਿਆਰ ਹਨ, ਛੱਡ ਦਿੰਦੇ ਹਨ, ਪਰ ਉਸ ਇਕ ਨੂੰ ਅਨੁਭਵ ਕਰਨ ਲਈ ਉਸ ਇਕ ਦੀ ਪ੍ਰਾਪਤੀ ਲਈ ਉਹ ਸਦਾ ਹੀ ਤਤਪਰ ਰਹਿੰਦੇ ਹਨ, ਉਸ ਇਕ ਦੀ ਪ੍ਰਾਪਤੀ ਸਭ ਦਾ ਅਧਿਕਾਰ ਹੈ, ਉਸਦੀ ਪ੍ਰਾਪਤੀ ਬੜੀ ਹੀ ਅਨੰਦਮਈ ਤੇ ਭਰਪੂਰ ਕਰਨ ਵਾਲੀ ਹੁੰਦੀ ਹੈ, ਉਹ ਸਭ ਤੋਂ ਉਚਾ ਸੁੱਚਾ ਅਨੰਦ ਹੈ ਸ਼ੁੱਧ ਗਿਆਨ ਹੈ, ਸ਼ਾਂਤੀ ਹੈ, ਸਥਿਰਤਾ ਹੈ, ਸੁੰਨ ਹੈ।

ਗਿਆਨੀ ਹਰ ਕੋਸ਼ਿਸ਼ ਕਰਦਾ ਹੈ ਕਿ ਉਹ ਇਥੇ ਵੀ ਖੁਸ਼ ਰਹੇ ਅੱਗੇ ਜਾ ਕੇ ਵੀ ਅਨੰਦ ਵਿਚ ਰਹੇ, ਬਹੁਤ ਸਾਰੇ ਇਸ ਕੋਸ਼ਿਸ਼ ਵਿਚ ਸਫਲ ਵੀ ਹੋ ਜਾਂਦੇ ਹਨ, ਉਨ੍ਹਾਂ ਨੂੰ ਸੱਚਾ ਅਨੰਦ ਪ੍ਰਾਪਤ ਹੋ ਜਾਂਦਾ ਹੈ, ਇਸ ਸਰੀਰ ਵਿਚ ਰਹਿੰਦਿਆਂ ਹੀ ਹੋ ਜਾਂਦਾ ਹੈ, ਜਦੋਂ ਉਹ ਸਰੀਰ ਛੱਡਦੇ ਹਨ ਉਹ ਲਾਚਾਰ ਨਹੀਂ ਹੁੰਦੇ, ਮਜ਼ਬੂਰ ਨਹੀਂ ਹੁੰਦੇ ਜਿਵੇਂ ਆਮ ਮਨੁੱਖ ਹੁੰਦਾ ਹੈ, ਉਹ ਪੂਰੀ ਚੇਤਨਤਾ ਵਿਚ ਸਰੀਰ ਛੱਡਦੇ ਹਨ, ਉਹ ਇਥੇ ਵੀ ਸੁਤੰਤਰ ਹੁੰਦੇ ਹਨ ਅੱਗੇ ਵੀ ਸੁਤੰਤਰ ਹੀ ਰਹਿੰਦੇ ਹਨ।

ਗਿਆਨ ਹਰ ਕੋਸ਼ਿਸ਼ ਕਰਦਾ ਹੈ ਕਿ ਉਹ ਇਥੇ ਵੀ ਖੁਸ਼ ਰਹੇ, ਅੱਗੇ ਜਾ ਕੇ ਵੀ ਅਨੰਦ ਵਿਚ ਰਹੇ, ਬਹੁਤ ਸਾਰੇ ਇਸ ਕੋਸ਼ਿਸ਼ ਵਿਚ ਸਫਲ ਵੀ ਹੋ ਜਾਂਦੇ ਹਨ, ਉਨ੍ਹਾਂ ਨੂੰ ਸੱਚਾ ਅਨੰਦ ਪ੍ਰਾਪਤ ਹੋ ਜਾਂਦਾ ਹੈ, ਇਸ ਸਰੀਰ ਵਿਚ ਰਹਿੰਦਿਆਂ ਹੀ ਹੋ ਜਾਂਦਾ ਹੈ, ਜਦੋਂ ਉਹ ਸਰੀਰ ਛਡਦੇ ਹਨ, ਉਹ ਲਾਚਾਰ ਨਹੀਂ ਹੁੰਦੇ, ਮਜ਼ਬੂਰ ਨਹੀਂ ਹੁੰਦੇ ਜਿਵੇਂ ਆਮ ਮਨੁੱਖ ਹੁੰਦਾ ਹੈ, ਉਹ ਪੂਰੀ ਚੇਤਨਤਾ ਵਿਚ ਸਰੀਰ ਛਡਦੇ ਹਨ ਉਹ ਇਥੇ ਵੀ ਸੁਤੰਤਰ ਹੁੰਦੇ ਹਨ ਅੱਗੇ ਵੀ ਸੁਤੰਤਰ ਹੀ ਰਹਿੰਦੇ ਹਨ।

ਜੇ ਤੁਸੀਂ ਇਸ ਸੰਸਾਰ ਦੀਆਂ ਇਛਾਵਾਂ ਤੋਂ ਮੁਕਤ ਨਹੀਂ ਹੋ, ਉਸ ਕ੍ਰੋਧ ਤੋਂ ਮੁਕਤ ਨਹੀਂ ਹੋ ਜਿਹੜਾ ਕ੍ਰੋਧ ਇੱਛਾ ਦੀ ਪੂਰਤੀ ਨਾ ਹੋਣ ਕਰਕੇ ਹੈ ਤਾਂ ਤੁਸੀਂ ਹਰ ਸਮੇਂ ਸੰਤਾਪੇ ਹੀ ਰਹੋਗੇ, ਇਥੇ ਵੀ ਅੱਗੇ ਵੀ। ਸਾਧਨਾ ਦੇ ਪੱਖੋਂ ਸਾਧਕ ਦੀ ਇਹ ਪਹਿਲੀ ਡਿਊਟੀ ਬਣਦੀ ਹੈ ਉਹ ਸਾਧਨਾ ਵਿਚ ਦ੍ਰਿੜ੍ਹ ਰਹੇ, ਸ਼ਰਧਾਲੂ ਰਹੇ ਇੱਛਾ ਸ਼ਕਤੀ ਨੂੰ ਬਲਵਾਨ ਬਣਾਏ ਤਾਂ ਜੋ ਉਸ ਦੀਆਂ ਸ਼ਕਤੀਆਂ ਛੋਟੀਆਂ-ਛੋਟੀਆਂ ਸੰਸਾਰਕ ਗੱਲਾਂ ਵਿਚ ਨਾ ਲੱਗਣ। ਉਸ ਨੂੰ ਪਤਾ ਹੈ ਕਿ ਉਸ ਲਈ ਕੋਈ ਬਾਹਾਂ ਉਲਾਰ ਕੇ ਉਡੀਕ ਕਰ ਰਿਹਾ ਹੈ ਉਸ ਦਾ ਇਕ ਦਾ ਪਿਆਰ ਉਸ ਦੀ ਉਡੀਕ ਕਰ ਰਿਹਾ ਹੈ ਉਹ ਪਿਆਰ ਜਿਹੜਾ ਸਥਾਈ ਅਨੰਦ ਬਣ ਜਾਵੇਗਾ ਗਿਆਨੀ, ਨਿਰਲੇਪ ਹੋਣ ਨਿਸ਼ਕਾਮ ਹੋਣ ਲਈ ਅਗਲੇ ਜੀਵਨ ਦੀ ਉਡੀਕ ਨਹੀਂ ਕਰਦੇ ਉਹ ਇਸ ਜੀਵਨ ਵਿਚ ਹੀ ਨਿਰਲੇਪ ਹੋ ਜਾਂਦੇ ਹਨ, ਨਿਸ਼ਕਾਮ ਹੋ ਜਾਂਦੇ ਹਨ, ਮਰਨ ਦਾ ਡਰ ਜਿਹੜਾ ਆਮ ਮਨੁੱਖ ਨੂੰ ਲਗਦਾ ਹੈ ਉਹ ਗਿਆਨੀ ਨੂੰ, ਮਹਾਂਪੁਰਖਾਂ ਨੂੰ ਨਹੀਂ ਲਗਦਾ ਕਿਉਂਕਿ ਉਹ ਤਾਂ ਆਪਣੇ ਸਰੀਰ ਤੋਂ ਵੀ ਨਿਰਲੇਪ ਹੀ ਹਨ।

24. ਉਹ ਜਿਹੜਾ ਆਪਣੇ ਅੰਦਰ ਸੁਖੀ ਹੈ, ਜੋ ਆਪਣੇ ਅੰਦਰ ਅਨੰਦਿਤ ਹੈ, ਜਿਸ ਦੇ ਅੰਦਰ ਪ੍ਰਕਾਸ਼ ਹੈ ਇਹੋ ਜਿਹਾ ਯੋਗੀ ਬ੍ਰਹਮ ਹੀ ਬਣ ਗਿਆ ਹੈ, ਬ੍ਰਹਮ ਨਾਲ ਹੀ ਅਭੇਦ ਹੋ ਗਿਆ ਹੈ।

25. ਜਿਨਾਂ ਦੇ ਪਾਪ ਨਸ਼ਟ ਹੋ ਗਏ ਹਨ ਜਿਨ੍ਹਾਂ ਦੇ ਸ਼ੰਕੇ ਨਵਿਰਤ ਹੋ ਗਏ ਹਨ ਜਿਨ੍ਹਾਂ ਨੇ ਆਪਣੇ ਆਪ ਤੇ ਕਾਬੂ ਪਾ ਲਿਆ ਹੈ ਜਿਹੜੇ ਸਰਬੱਤ ਦਾ ਭਲਾ ਮੰਗਦੇ ਹਨ ਇਹੋ ਜਿਹੇ ਮਹਾਂਪੁਰਖ ਸ਼ਾਂਤ ਬ੍ਰਹਮ ਨੂੰ ਪ੍ਰਾਪਤ ਹੁੰਦੇ ਹਨ।

26. ਜਿਨ੍ਹਾਂ ਦੇ ਮਨ ਕਾਬੂ ਹਨ, ਜਿਨ੍ਹਾਂ ਨੇ ਕਾਮ ਕ੍ਰੋਧ ਤੋਂ ਛੁਟਕਾਰਾ ਪਾ ਲਿਆ ਹੈ ਜਿਨ੍ਹਾਂ ਨੇ ਆਪਾ ਪਛਾਣ ਲਿਆ ਹੈ ਜਿਹੜੇ ਜਤੀ ਹਨ, ਬ੍ਰਹਮ ਨਿਰਵਾਣ ਉਨ੍ਹਾਂ ਦੇ ਨਿਕਟ ਹੈ।

ਸੰਸਾਰ ਵਿਚ ਸੁਖਾਂ ਦੀ ਭਾਲ ਕਰਨੀ ਇਕ ਮ੍ਰਿਗ ਤ੍ਰਿਸ਼ਨਾ ਦੀ ਤਰ੍ਹਾਂ ਹੈ ਭਾਵੇਂ ਕੋਈ ਕਿੰਨਾਂ ਹੀ ਤੇਜ਼ ਕਿਉਂ ਨਾ ਦੌੜ ਲਵੇ, ਮ੍ਰਿਗ ਤ੍ਰਿਸ਼ਨਾ ਕਦੇ ਮਿਟਦੀ ਹੀ ਨਹੀਂ, ਭਾਵੇਂ ਉਹ ਉਥੇ ਪਹੁੰਚ ਵੀ ਜਾਵੇ ਜਿਥੇ ਉਸ ਨੇ ਸੋਚਿਆ ਸੀ ਉਸ ਦਾ ਗੋਲ ਹੈ, (ਜਿਥੇ ਭਰਮ ਜਲ ਪ੍ਰਤੀਤ ਦਿੰਦਾ ਹੈ) ਇਸ ਸੰਸਾਰ ਵਿਚ ਖੁਸ਼ੀ ਦੀ ਪ੍ਰਾਪਤੀ ਅਸੰਭਵ ਹੈ ਕਿਉਂਕਿ ਅਨੰਦ ਅੰਦਰ ਹੈ ਅਸੀਂ ਉਸ ਨੂੰ ਬਾਹਰ ਦੀਆਂ ਵਸਤੂਆਂ ਵਿਚ ਢੂੰਡ ਰਹੇ ਹਾਂ, ਖੁਸ਼ ਹੋਣ ਲਈ ਅੰਦਰ ਹੀ ਜਾਣਾ ਪਵੇਗਾ, ਜਿਹੜੇ ਪਹੁੰਚੇ ਹੋਏ ਮਹਾਂਪੁਰਖ ਹਨ ਉਹ ਸਦਾ ਹੀ ਅਨੰਦ ਦੀ ਅਵਸਥਾ ਵਿਚ ਰਹਿੰਦੇ ਹਨ ਉਨ੍ਹਾਂ ਦੀ ਸ਼ਾਂਤੀ ਸਥਿਰ ਹੈ ਉਨ੍ਹਾਂ ਦਾ ਮਨ ਸਥਿਰ ਹੈ, ਗਿਆਨ ਉਨ੍ਹਾਂ ਦੇ ਸਾਰੇ ਸ਼ੰਕੇ ਨਵਿਰਤ ਕਰ ਦਿੰਦਾ ਹੈ ਜਦੋਂ ਸ਼ੰਕੇ ਨਵਿਰਤ ਹੋ ਜਾਂਦੇ ਹਨ ਤਾਂ ਮਨ ਨਿਰਮਲ ਜਲ ਦੀ ਤਰ੍ਹਾਂ ਹੋ ਜਾਂਦਾ ਹੈ ਤੇ ਸਭ ਕੁਝ ਸਾਫ ਦਿਸਣ ਲਗ ਪੈਂਦਾ ਹੈ ਪਰ ਇਹ ਸਭ ਕੁਝ ਤਾਂ ਹੀ ਹੁੰਦਾ ਹੈ ਜਦੋਂ ਆਤਮ ਗਿਆਨ ਹੋ ਜਾਵੇ, ਇਹ ਗਿਆਨ ਸੰਪੂਰਨ ਗਿਆਨ ਹੈ, ਸਥਾਈ ਹੈ ਜਿਹੜੇ ਭੋਗਾਂ ਵਿਚ ਲਗ ਜਾਂਦੇ ਹਨ ਉਨ੍ਹਾਂ ਦੇ ਮਨ ਸਾਫ ਨਹੀਂ ਰਹਿੰਦੇ ਉਹ ਕਿਸੇ ਚੀਜ਼ ਨੂੰ ਠੀਕ ਤਰ੍ਹਾਂ ਨਾ ਦੇਖ ਸਕਦੇ ਹਨ ਨਾ ਹੀ ਕੰਮ ਕਰ ਸਕਦੇ ਹਨ ਉਹ ਸੰਸਿਆਂ ਵਿਚ ਹੀ ਰਹਿੰਦੇ ਹਨ, ਉਹ ਅਤਿ ਦੁਖੀ ਰਹਿੰਦੇ ਹਨ ਉਹ ਆਪਣੇ ਲਈ ਸਮੱਸਿਆ ਖੜ੍ਹੀਆਂ ਕਰ ਰਖਦੇ ਹਨ ਉਹ ਕਿਸੇ ਸਮੱਸਿਆ ਦਾ ਸਮਾਧਾਨ ਨਹੀਂ ਕਰ ਸਕਦੇ।

ਗੀਤਾ ਦੇ ਸੰਦੇਸ਼ ਅਨੁਸਾਰ 'ਬ੍ਰਹਮ ਨਿਰਵਾਣ'। ਅਨੰਦ ਦੀ ਅੰਤਮ ਸੀਮਾ ਹੈ, ਇਹ ਅਨੰਦ ਅਵਸਥਾ ਦੀ ਪ੍ਰਾਪਤੀ

ਉਨ੍ਹਾਂ ਨੂੰ ਹੁੰਦੀ ਹੈ ਜਿਹੜੇ ਪੂਰਨ ਸੰਜਮ ਵਿਚ ਰਹਿੰਦੇ ਹਨ ਅਤੇ ਜਿਨ੍ਹਾਂ ਦੇ ਸਾਰੇ ਸ਼ੰਕੇ ਗਿਆਨ ਰਾਹੀਂ ਨਵਿਰਤ ਹੋ ਚੁੱਕੇ ਹਨ ਇਹ ਮਹਾਂਪੁਰਖ ਇਸ ਅਵਸਥਾ ਤੇ ਪਹੁੰਚ ਕੇ ਧਰਤੀ ਦੇ ਰਹਿੰਦਿਆਂ ਵੀ ਸਾਰੇ ਪ੍ਰਾਣੀਆਂ ਦੀ ਨਿਸੁਆਰਥ ਹੋ ਕੇ ਸੇਵਾ ਕਰਦੇ ਰਹਿੰਦੇ ਹਨ, ਜਿਨ੍ਹਾਂ ਨੇ ਆਪਾ ਚੀਨ ਲਿਆ ਹੈ ਮਨ ਅਤੇ ਹਿਰਦਾ ਸ਼ੁਧ ਕਰ ਲਿਆ ਹੈ, ਇਛਾਵਾਂ ਅਤੇ ਕ੍ਰੋਧ ਤੇ ਪੂਰਾ ਕਾਬੂ ਪਾ ਲਿਆ ਹੈ, ਜਿਨ੍ਹਾਂ ਦਾ ਮਨ ਪੂਰੀ ਤਰ੍ਹਾਂ ਉਨ੍ਹਾਂ ਦੇ ਕਾਬੂ ਹੈ ਉਹ ਅੰਦਰੋਂ ਬਾਹਰੋਂ ਸ਼ਾਂਤ ਹਨ।

ਜਿਨ੍ਹਾਂ ਨੇ ਆਪਣਾ ਜੀਵਨ ਮਾਨਵਤਾ ਦੀ ਸੇਵਾ ਵਿਚ ਲਾ ਦਿਤਾ ਹੈ, ਉਨ੍ਹਾਂ ਦਾ ਨਾ ਤਾਂ ਕੋਈ ਸੁਆਰਥ ਹੀ ਰਹਿੰਦਾ ਹੈ ਨਾ ਹੀ ਕੋਈ ਇਛਾਵਾਂ। ਉਨ੍ਹਾਂ ਲਈ ਇਛਾਵਾਂ ਤੇ ਕਾਬੂ ਪਾਉਣਾ ਬੜਾ ਸੌਖਾ ਹੈ, ਕ੍ਰੋਧ ਤੇ ਕਾਬੂ ਪਾਉਣਾ ਸੌਖਾ ਹੈ, ਸੁਆਰਥੀਆਂ ਦਾ ਆਪਣੇ ਆਪ ਤੇ ਕੋਈ ਕਾਬੂ ਨਹੀਂ ਹੁੰਦਾ ਉਨ੍ਹਾਂ ਦੇ ਅੰਦਰ ਇਛਾਵਾਂ ਭਰੀਆਂ ਹੁੰਦੀਆਂ ਹਨ, ਉਹ ਸਦਾ ਕ੍ਰੋਧ ਵਿਚ ਹੀ ਰਹਿੰਦੇ ਹਨ, ਉਨ੍ਹਾਂ ਦਾ ਆਪਣੇ ਆਪ ਤੇ ਕਿਸੇ ਕਿਸਮ ਦਾ ਸੰਜਮ ਨਹੀਂ ਹੁੰਦਾ। ਕ੍ਰੋਧ ਦਾ ਸਭ ਤੋਂ ਵੱਡਾ ਕਾਰਣ ਇਛਾਵਾਂ ਦੀ ਪੂਰਤੀ ਨਾ ਹੋਣਾ ਹੈ ਕ੍ਰੋਧ ਇਕ ਐਸੀ ਬੁਰਾਈ ਹੈ ਜਿਹੜੀ ਤੁਹਾਡੇ ਨਾੜੀ ਵਿਭਾਗ ਨੂੰ ਤਹਿਸ ਨਹਿਸ ਕਰ ਦਿੰਦਾ ਹੈ, ਸਰੀਰ ਦਾ ਸੰਤੁਲਨ ਵਿਗਾੜ ਦਿੰਦਾ ਹੈ, ਮਨ ਦਾ ਸੰਤੁਲਨ ਵਿਗਾੜ ਦਿੰਦਾ ਹੈ ਅਤੇ ਸਾਹ ਲੈਣ ਦੀ ਕ੍ਰਿਆ ਤੇ ਵੀ ਅਸਰ ਕਰਦਾ ਹੈ, ਜਿਹੜੇ ਸਦਾ ਇਛਾ ਪੂਰਤੀ ਵਿਚ ਹੀ ਲੱਗੇ ਰਹਿੰਦੇ ਹਨ, ਉਹ ਕਦੀ ਪ੍ਰਸੰਨ ਨਹੀਂ ਰਹਿ ਸਕਦੇ ਕਿਉਂਕਿ ਇਕ ਇੱਛਾ ਪੂਰਨ ਕਰਨ ਨਾਲ ਹੋਰ ਬਹੁਤ ਸਾਰੀਆਂ ਇਛਾਵਾਂ ਪੈਦਾ ਹੋ ਜਾਂਦੀਆਂ ਹਨ ਅੰਤ ਵਿਚ ਇਛਾਵਾਂ ਦਾ ਐਸਾ ਭਵਸਾਗਰ ਬਣ ਜਾਂਦਾ ਹੈ, ਭਾਵ ਦੁਖਾਂ ਦਾ ਕਾਰਣ ਬਣ ਜਾਂਦਾ ਹੈ ਪਰ ਜਿਹੜੇ ਬ੍ਰਹਮਾ ਦੀ ਹੋਂਦ ਜਾਣਦੇ ਹਨ ਉਹ ਮਨ ਤੇ ਕਾਬੂ ਰਖਣਾ ਜਾਣਦੇ ਹਨ ਉਹ ਧੰਨ ਹਨ, ਉਹ ਸ਼ਾਂਤ ਹਨ, ਉਨ੍ਹਾਂ ਦੀ ਸ਼ਾਂਤੀ ਸਥਾਈ ਹੈ ਕਿਉਂਕਿ ਉਨ੍ਹਾਂ ਨੂੰ ਆਤਮ ਗਿਆਨ ਦੀ ਪ੍ਰਾਪਤੀ ਹੋ ਗਈ ਹੈ।

27. ਬਾਹਰ ਦੇ ਸਪਰਸ਼ਾਂ ਨੂੰ ਬਾਹਰ ਹੀ ਰਖਦਾ ਹੋਇਆ ਨਿਗ੍ਹਾ ਦੇ ਭਰਵੱਟਿਆਂ ਦੇ ਵਿਚਕਾਰ ਲਗਾ ਕੇ, ਅੰਦਰ ਜਾਣ, ਬਾਹਰ ਆਉਣ ਵਾਲੇ ਸਾਹ ਨੂੰ ਭਾਵ ਪ੍ਰਾਣ ਅਪਾਨ ਨੂੰ ਸਮ ਕਰ ਕਰਕੇ ਚਲਾਵੇ।

28. ਜਿਸ ਨੇ ਇੰਦ੍ਰੀਆਂ ਮਨ ਤੇ ਬੁੱਧੀ ਵਸ ਕਰ ਲਏ ਹਨ, ਜੋ ਕੇਵਲ ਮੁਕਤੀ ਹੀ ਚਾਹੁੰਦਾ ਹੈ ਜਿਸ ਨੇ ਇਛਾਵਾਂ ਤੇ, ਭੈ ਤੇ ਅਤੇ ਕ੍ਰੋਧ ਤੇ ਕਾਬੂ ਪਾ ਲਿਆ ਹੈ ਉਹ ਸਦਾ ਹੀ ਸੁਤੰਤਰ ਹੈ, ਉਹ ਮੁਨੀ ਸਦਾ ਮੁਕਤ ਹੈ।

29. ਮੈਂ ਮਾਲਕ ਹਾਂ, ਯੱਗ ਅਤੇ ਤਪਾਂਦਾ ਭੋਗਣ ਵਾਲਾ ਹਾਂ, ਸਭ ਪ੍ਰਾਣੀਆਂ ਦਾ ਮਿਤਰ ਹੈ ਜੋ ਮੈਨੂੰ ਇਸ ਤਰ੍ਹਾਂ ਕਰਕੇ ਜਾਣਦਾ ਹੈ ਉਹ ਸ਼ਾਂਤੀ ਪ੍ਰਾਪਤ ਕਰਦਾ ਹੈ।

ਇਨ੍ਹਾਂ ਸ਼ਲੋਕਾਂ ਵਿਚ ਸਾਧਨਾ ਦੇ ਪ੍ਰੈਕਟੀਕਲ ਤਰੀਕੇ ਦੱਸੇ ਗਏ ਹਨ ਜਿਨ੍ਹਾਂ ਨਾਲ ਮਨ ਇਕਾਗਰ ਹੁੰਦਾ ਹੈ ਤੇ ਸਾਧਨ ਵਿਚ ਲਗਦਾ ਹੈ, ਜਦੋਂ ਜਗਿਆਸੂ ਸਥਿਰ ਹੋਣਾ ਸਿੱਖ ਲੈਂਦਾ ਹੈ ਭਾਵ ਉਹ ਆਪਣਾ ਸਿਰ, ਗਰਦਨ, ਧੜ ਸਿੱਧਾ ਰਖ ਕੇ ਬੈਠਣਾ ਸਿੱਖ ਜਾਂਦਾ ਹੈ, ਇਸ ਤਰ੍ਹਾਂ ਆਰਾਮ ਨਾਲ ਬੈਠ ਸਕਦਾ ਹੈ ਭਾਵ ਜਾਂ ਤਾਂ ਸੁਖ ਆਸਨ ਵਿਚ ਸਹਿਜ ਤਰੀਕੇ ਨਾਲ ਜਾਂ ਸਿੱਧ ਆਸਨ ਵਿਚ ਜਿਸ ਤਰ੍ਹਾਂ ਯੋਗੀ ਬੈਠਦੇ ਹਨ ਜਦੋਂ ਉਹ ਇਕੋ ਹੀ ਆਸਨ ਵਿਚ ਇਕੋ ਤਰੀਕੇ ਨਾਲ ਰੋਜ਼ ਬੈਠਦਾ ਹੈ ਜਿਹੜੀ ਵੀ ਬੇਚੈਨੀ ਸਰੀਰ ਵਿਚ ਉਠਦੀ ਹੈ ਜਿਵੇਂ ਕਾਂਬਾ, ਝੰਜੋੜਨਾ, ਹਿਲਾਉਣਾ, ਝਟਕਾ ਦੇਣਾ ਉਹ ਸਭ ਸੋਧੇ ਜਾਂਦੇ ਹਨ।

ਸਤਾਈਵੇਂ ਸਲੋਕ ਵਿਚ ਦਸਿਆ ਗਿਆ ਹੈ ਕਿ ਨਿਗ੍ਹਾ ਨੂੰ ਦੋਨੋਂ ਭਰਵੱਟਿਆਂ ਦੇ ਵਿਚ ਲਗਾਉਣਾ ਹੈ ਇਸ ਦੇ ਦੋ ਅਰਥ ਹਨ ਇਕ ਤਾਂ ਤ੍ਰਾਟਕ ਦਾ ਅਭਿਆਸ ਕਰਨਾ ਹੈ (ਬਾਹਰ ਦੇਖਦਾ) ਇਸ ਨਾਲ ਮਨ ਦੀ ਇਕਾਗਰਤਾ ਪ੍ਰਾਪਤ ਹੁੰਦੀ ਹੈ ਪਰ ਇਹ ਅੱਖਾਂ ਦੀ ਜੋਤੀ ਠੀਕ ਕਰਨ ਲਈ ਕੀਤਾ ਜਾਂਦਾ ਹੈ। ਦੂਸਰਾ ਅਰਥ ਹੈ ਮਨ ਨੂੰ ਦੋਨੋਂ ਭਰਵੱਟਿਆਂ ਦੇ ਵਿਚਕਾਰ ਇਕਾਗਰ ਕਰਨਾ ਤੇ ਮਨ ਤੇ ਕਾਬੂ ਪਾਉਣਾ, ਇਥੋਂ ਤਕ ਇਕਾਗਰ ਕਰਨਾ ਜਿਸ ਨਾਲ ਇਕ ਬਿੰਦੂ ਤੇ ਇਕਾਗਰ ਹੋ ਸਕੇ ਅਤੇ ਅੰਤਰਮੁਖੀ ਹੋ ਜਾਵੇ, ਇਸ ਸ਼ਲੋਕ ਤੇ ਅਨੇਕਾਂ ਹੀ ਵਿਆਖਿਆ ਹਨ ਬਹੁਤ ਸਾਰੀਆਂ ਗੁਮਰਾਹ ਕਰਨ ਵਾਲੀਆਂ ਹਨ, ਆਗਿਆ ਚੱਕਰ ਤੇ ਇਕਾਗਰ ਕਰਨਾ, ਧਿਆਨ ਲਗਾਉਣਾ ਇਹ ਅੰਤਰ ਧਿਆਨ ਹੋ ਕੇ ਕਰਨਾ ਚਾਹੀਦਾ ਹੈ, ਨਾ ਕਿ ਬਾਹਰੋਂ ਇਹ ਤਾਂ ਇਕ ਹਾਸੋ ਹੀਣੀ ਗੱਲ ਲਗਦੀ ਹੈ ਜਦੋਂ ਵਿਆਖਿਆਕਾਰ ਦਸਦੇ ਹਨ ਕਿ ਤੁਸੀਂ ਡੇਲੇ ਉਪਰ ਕਰਕੇ ਭਰਵੱਟਿਆਂ ਦੇ ਵਿਚਕਾਰ ਨਿਗ੍ਹਾ ਇਕਾਗਰ ਕਰੋ ਜਿਹੜਾ ਵੀ ਕੋਈ ਇਸ ਤਰ੍ਹਾਂ ਕਰੇਗਾ, ਉਸ ਦੇ ਸਿਰ ਦਰਦ ਹੋ ਜਾਏਗੀ ਤੇ ਉਹ ਦੁਬਾਰਾ ਉਸ ਤਰ੍ਹਾਂ ਕਰਨਾ ਹੀ ਨਹੀਂ ਚਾਹੇਗਾ ਇਸ ਤਰ੍ਹਾਂ ਅੱਖਾਂ ਨੂੰ ਸਥਿਰ ਕਰਕੇ ਕਦੀ ਧਿਆਨ ਨਾ ਲਗਾਓ, ਇਹ ਧਿਆਨ ਕਰਨ ਦਾ ਤਰੀਕਾ ਨਹੀਂ ਹੈ।

ਇਸ ਸਲੋਕ ਦੀ ਦੂਸਰੀ ਲਾਈਨ ਅਭਿਆਸ ਕਰਨ ਦਾ ਤਰੀਕਾ ਬੜਾ ਖੋਲ੍ਹ ਕੇ ਦਸਦੀ ਹੈ ਪਰ ਇਸ ਨੂੰ ਸਾਧਕ ਹੀ ਸਮਝ ਸਕਦਾ ਹੈ ਬੁੱਧੀ ਜੀਵ ਨਹੀਂ, ਧਿਆਨ ਜਦੋਂ ਅੰਦਰ ਜਾਣ ਵਾਲੇ ਅਤੇ ਬਾਹਰ ਆਉਣ ਵਾਲੇ ਸਾਹ ਤੇ ਇਕਾਗਰ ਕੀਤਾ ਜਾਂਦਾ ਹੈ ਭਾਵ ਪ੍ਰਾਣ ਅਤੇ ਅਪਾਨ ਤੇ ਉਸ ਦਾ ਭਾਵ ਇਸ ਕ੍ਰਿਆ ਤੋਂ ਸਤ੍ਰਕ ਹੋਣਾ ਹੈ। ਇਸ ਤਰ੍ਹਾਂ ਪ੍ਰਾਣ ਅਤੇ ਅਪਾਨ ਲਈ ਸਤ੍ਰਕ ਹੋਣਾ ਅਤੇ ਅੱਖਾਂ ਦੇ ਵਿਚਕਾਰ ਧਿਆਨ ਇਕਾਗਰ ਕਰਨ ਨਾਲ ਸਾਧਕ ਸੁਸ਼ਮਨਾ ਤਕ ਸਹਿਜੇ ਹੀ ਪਹੁੰਚ ਜਾਂਦਾ ਹੈ, ਇਸ ਤੋਂ ਬਿਨਾਂ ਆਗਿਆ ਚੱਕਰ ਤੇ ਧਿਆਨ ਲਾਉਣਾ ਔਖਾ ਹੈ, ਦੂਸਰੇ ਦੋ ਤਰੀਕੇ ਹਨ ਇਕ ਵਿਚ ਭਰਵੱਟਿਆਂ ਦੇ ਵਿਚ ਧਿਆਨ ਲਗਾਉਣ ਲਈ ਕਿਹਾ ਜਾਂਦਾ ਹੈ ਦੂਸਰੇ ਵਿਚ ਨੱਕ ਦੇ ਸਿਰੇ ਤੇ ਧਿਆਨ ਲਗਾਉਣ ਲਈ ਕਿਹਾ ਜਾਂਦਾ ਹੈ - ਇਹ ਤ੍ਰਾਟਕ ਹੈ। ਇਸ ਤ੍ਰਾਟਕ ਦਾ ਪ੍ਰਾਣ ਅਪਾਨ ਨਾਲ ਕੋਈ ਸਬੰਧ ਨਹੀਂ, ਜਦੋਂ ਦੋਨੋਂ ਨਾਸਿਕਾ ਇਕੋ ਤਰ੍ਹਾਂ ਚਲਣ ਲਗ ਪੈਂਦੀਆਂ ਹਨ ਭਾਵ ਅੰਦਰ ਜਾਣ ਵਾਲਾ ਸਾਹ ਤੇ ਬਾਹਰ ਆਉਣ ਵਾਲਾ ਸਾਹ ਸਮ ਹੋ ਜਾਂਦੇ ਹਨ ਇਸ ਕ੍ਰਿਆ ਨੂੰ ਸੁਸ਼ਮਨਾ ਦਾ ਕ੍ਰਿਆਸ਼ੀਲ ਹੋਣਾ ਕਿਹਾ ਜਾਂਦਾ ਹੈ। ਇਸ ਤਰ੍ਹਾਂ ਸਮਾਨਤਾ ਤੋਂ ਬਿਨਾਂ ਸੁਸ਼ਮਨਾ ਕ੍ਰਿਆਸ਼ੀਲ ਨਹੀਂ ਹੋ ਸਕਦੀ, ਜਿਹੜੇ ਸਾਧਨਾ ਦੇ ਮਾਰਗ ਤੇ ਹਨ ਧਿਆਨ ਮਾਰਗ ਤੇ ਹਨ ਉਨ੍ਹਾਂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਸੁਸ਼ਮਨਾ ਨੂੰ ਕ੍ਰਿਆਸ਼ੀਲ ਕੀਤੇ ਬਿਨਾਂ ਨਾ ਤਾਂ ਮਨ ਨੂੰ ਸਾਧਿਆ ਜਾ ਸਕਦਾ ਹੈ ਨਾ ਹੀ ਮਨ ਤੇ ਕਾਬੂ

(ਬਾਕੀ ਪੰਨਾ 20 ਤੇ)

# 'ਆਤਮ ਮਾਰਗ' ਹਿੰਦੀ ਐਡੀਸ਼ਨ ਦੀ ਪ੍ਰੇਮ ਸੰਦੇਸ਼ ਦਿੰਦੀ ਲੋਚਾ

***ਡਾ. ਡੀ. ਕੇ. ਪਾਂਡੇ***

'ਆਤਮ ਮਾਰਗ' ਦੇ ਜਗਿਆਸੂਆਂ ਨੂੰ ਮੇਰੀ ਦੋਵੇਂ ਹੱਥ ਜੋੜ ਕੇ ਨਮਸਕਾਰ।

ਇਸ ਗੱਲ ਵਿਚ ਹੁਣ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ 'ਆਤਮ ਮਾਰਗ' ਮੈਗਜ਼ੀਨ ਸਹਿਜ ਗਿਆਨ ਭਗਤੀ ਮਾਰਗ ਦਾ ਇਕ ਅਜਿਹਾ ਅੰਮ੍ਰਿਤ ਸਰੋਵਰ ਹੈ ਜਿਸ ਵਿਚ ਸੱਚੇ ਦਿਲੋਂ ਜਿੰਨੀ ਵਾਰੀ ਵੀ ਗੋਤਾ ਲਾਇਆ ਜਾਵੇ, ਉਨੀਂ ਹੀ ਤੇਜ਼ੀ ਨਾਲ ਗਿਆਨ ਭਗਤੀ ਦੀ ਤ੍ਰੇਹ ਹੋਰ ਵਧਦੀ ਚਲੀ ਜਾਂਦੀ ਹੈ, ਇਕ ਅਸੀਮ ਗਿਆਨ ਨੂੰ ਪ੍ਰਾਪਤ ਕਰਨ ਦੀ ਸਮਰਥਾ ਸਾਡੇ ਅੰਦਰ ਭਾਵੇਂ ਨਹੀਂ ਹੈ, ਫਿਰ ਵੀ ਚਾਹ ਸਦਾ ਬਣੀ ਰਹਿੰਦੀ ਹੈ ਕਿ ਇਹੋ ਅੰਮ੍ਰਿਤ ਬਾਣੀ ਸਦਾ-ਸਦਾ ਵਗਦੀ ਰਹੇ, ਲਗਾਤਾਰ ਵਗਦੀ ਰਹੇ, ਤਪਦੇ ਹੋਏ ਦਿਲਾਂ ਨੂੰ ਠੰਢਕ ਦਿੰਦੀ ਰਹੇ। ਜਦੋਂ ਮਹਾਂਪੁਰਖਾਂ ਦੇ ਪਵਿੱਤਰ ਮੁਖਾਰਬਿੰਦ ਤੋਂ ਨਿਕਲੇ ਬਚਨ, ਲੇਖਣੀ ਦਾ ਰੂਪ ਧਾਰ ਕੇ ਛਪ ਕੇ ਸਾਡੇ ਸਾਮ੍ਹਣੇ ਆਉਂਦੇ ਹਨ ਤਾਂ ਇੰਜ ਲਗਦਾ ਹੈ ਕਿ ਇਨ੍ਹਾਂ ਅਨਮੋਲ ਬਚਨਾਂ ਦਾ ਕੀ ਕਦੀ ਅਸੀਂ ਮੁੱਲ ਦੇ ਪਾਵਾਂਗੇ? ਜਿਹੜੀਆਂ ਅਗੰਮੀ ਗੱਲਾਂ ਸਾਨੂੰ ਪੜ੍ਹਨ ਵਾਸਤੇ ਮਿਲਦੀਆਂ ਹਨ ਅਤੇ ਸਤਿਸੰਗ ਪ੍ਰਾਪਤ ਹੁੰਦਾ ਹੈ, ਉਨ੍ਹਾਂ ਦਾ ਠੀਕ-ਠੀਕ ਮੁੱਲ ਇਸੇ ਜੀਵਨ ਵਿਚ ਦੇ ਸਕਾਂਗੇ? ਪਤਾ ਨਹੀਂ ਕਿੰਨੇ ਜਨਮ ਹੋਰ ਲੈਣੇ ਪੈਣਗੇ? ਆਓ ਇਸ ਅਗੰਮੀ ਵਿਚਾਰ ਸਮੁੰਦਰ ਵਿਚ ਇਕ ਗੋਤਾ ਲਾ ਕੇ ਵੇਖੀਏ।

ਆਮ ਤੌਰ ਤੇ ਵੇਖਣ ਵਿਚ ਆਉਂਦਾ ਹੈ ਕਿ ਪਹਿਲਾਂ-ਪਹਿਲਾਂ ਇਕ ਦੋ ਸਾਲ ਜਗਿਆਸੂ 'ਆਤਮ ਮਾਰਗ' ਨੂੰ ਚੰਗੀ ਤਰ੍ਹਾਂ ਚਾਅ ਤੇ ਲਗਨ ਦੇ ਨਾਲ ਪੜ੍ਹਦਾ ਹੈ। ਦੋ ਤਿੰਨ ਸਾਲ ਬਾਅਦ ਇੰਜ ਕਹਿਣ ਲਗ ਪੈਂਦਾ ਹੈ ਕਿ ਹੁਣ ਤਾਂ ਇਹ ਪੜ੍ਹਿਆ ਹੀ ਨਹੀਂ ਜਾਂਦਾ, ਹੁਣ ਸਮਾਂ ਨਹੀਂ ਮਿਲਦਾ ਪੜ੍ਹਨ ਨੂੰ, 80 ਪੰਨੇ ਤਾਂ ਬਹੁਤ ਜ਼ਿਆਦਾ ਹੁੰਦੇ ਹਨ, ਪੂਰੇ ਮਹੀਨੇ ਵਿਚ ਮੁਕਦੇ ਹੀ ਨਹੀਂ ਹਨ। ਪਤਾ ਨਹੀਂ ਕਿੰਨੇ ਇਹੋ ਜਿਹੇ ਬੇਬੁਨਿਆਦ ਸਵਾਲ ਕਈਆਂ ਦੇ ਮਨ ਵਿਚ ਆਉਂਦੇ ਹਨ ਅਤੇ 'ਆਤਮ ਮਾਰਗ' ਲੈਣਾ ਬੰਦ ਕਰ ਦਿੰਦੇ ਹਨ। ਇਨ੍ਹਾਂ ਸਵਾਲਾਂ ਦੇ ਆਪਣੀ-ਆਪਣੀ ਸੋਚ ਅਨੁਸਾਰ ਜਵਾਬ ਵੀ ਵੱਖ-ਵੱਖ ਹੋਣਗੇ। ਇਨ੍ਹਾਂ ਸਵਾਲਾਂ ਦੇ ਹਲ ਲੱਭਣ ਤੋਂ ਪਹਿਲਾਂ, ਇਹ ਸੋਚਣਾ ਜ਼ਰੂਰੀ ਹੈ ਕਿ ਸਾਡੀ ਇਹੋ ਜਿਹੀ ਮਨ ਦੀ ਅਵਸਥਾ ਕਿਉਂ ਹੋਈ? ਕਿਹੜੇ ਕਾਰਨ ਸਨ ਜਿਨ੍ਹਾਂ ਸਦਕਾ ਸਾਡਾ ਅੰਮ੍ਰਿਤ ਰੂਪੀ ਰਸ ਦੇ ਨਾਲ ਲਗਾਵ ਘੱਟ ਹੋ ਗਿਆ? ਇਨ੍ਹਾਂ ਵੱਖ-ਵੱਖ ਸਵਾਲਾਂ ਦੇ ਪਿਛੇ ਕੋਈ ਨਾ ਕੋਈ ਭੇਦ ਜ਼ਰੂਰ ਲੁੱਕਿਆ ਹੋਇਆ ਹੈ ਜਿਸ ਨੂੰ ਨਾ ਸਮਝੀ ਦੇ ਕਾਰਨ ਸਾਡੀ ਇਹੋ ਜਿਹੀ ਹਾਲਤ ਹੋ ਜਾਂਦੀ ਹੈ।

ਮਹਾਂਪੁਰਸ਼ਾਂ ਦੇ ਕਰ ਕਮਲਾਂ ਨਾਲੋਂ ਲਿਖੀਆਂ ਗਈਆਂ ਸੱਤ ਕਿਤਾਬਾਂ ਜਿਨ੍ਹਾਂ ਦਾ ਸਿਰਲੇਖ 'ਬਾਤ ਅਗੰਮ ਕੀ' ਹੈ ਛਪ ਚੁਕੀਆਂ ਹਨ ਜਿਨ੍ਹਾਂ ਵਿਚ ਇਹ ਚੰਗੀ ਤਰ੍ਹਾਂ ਸਪਸ਼ਟ ਕੀਤਾ ਗਿਆ ਹੈ ਕਿ 'ਆਤਮ ਮਾਰਗ' ਇਕ ਅਗੰਮੀ ਰਾਹ ਹੈ। ਅਗੰਮ ਦਾ ਅਰਥ ਹੈ ਸੀਮਾ ਰਹਿਤ boundless ਜਾਂ limitless ਜਦੋਂ 'ਆਤਮ ਮਾਰਗ' ਸੀਮਾ ਰਹਿਤ ਹੈ, ਅਸੀਮ ਹੈ ਤਾਂ ਇਹ ਮਨੁੱਖ ਦੀ ਸੀਮਤ ਬੁੱਧੀ ਉਸ ਅਸੀਮ ਤਕ ਕਿਵੇਂ ਪਹੁੰਚ ਸਕਦੀ ਹੈ? ਇਹ ਇਕ ਦੋ ਦਿਨਾਂ ਜਾਂ ਸਾਲਾਂ ਵਿਚ ਪ੍ਰਾਪਤ ਹੋ ਜਾਣ ਵਾਲਾ ਰਾਹ ਨਹੀਂ ਹੈ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ -

***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥***

***ਪੰਨਾ - 12***

ਮਨੁੱਖ ਦਾ ਚੋਲਾ ਤੈਨੂੰ ਮਿਲਿਆ ਹੈ, ਕੇਵਲ ਇਸ ਲਈ ਕਿ ਰੱਬ ਨੂੰ ਮਿਲਣ ਦੀ ਤੇਰੀ ਵਾਰੀ ਆ ਗਈ ਹੈ, ਆਪਣੀ ਵਾਰੀ ਦਾ ਪੂਰਾ ਪੂਰਾ ਲਾਹਾ ਚੁੱਕ ਲੈ ਅਤੇ ਚੌਰਾਸੀ ਲੱਖ ਜੂਨਾਂ ਦੇ ਚੱਕਰਾਂ ਤੋਂ ਪਾਰ ਲੰਘ ਜਾ। ਜਿਸ ਪ੍ਰਮਾਤਮਾ ਨੂੰ ਮਿਲਣ ਵਾਸਤੇ, ਬਾਬਾ ਫਰੀਦ ਨੇ ਆਪਣਾ ਸਰੀਰ ਤਪ ਕਰਕੇ ਇਕ ਹੱਡੀਆਂ ਦੀ ਮੁੱਠ ਬਣਾ ਲਿਆ ਸੀ, ਆਪਣੀ ਅੱਖ ਦਾ ਡੇਲ੍ਹਾ ਕੱਢ ਕੇ ਦੇ ਦਿਤਾ ਸੀ, ਲੱਖਾਂ ਰਿਸ਼ੀਆਂ-ਮੁਨੀਆਂ ਨੇ ਹਜ਼ਾਰਾਂ ਵਰ੍ਹੇ ਤਕ ਤਪ ਕੀਤੇ, ਤਾਂ ਵੀ ਉਨ੍ਹਾਂ ਨੂੰ ਰੱਬ ਨਾ ਮਿਲ ਸਕਿਆ। ਗੋਰਖਨਾਥ ਦੇ ਗੁਰੂ ਮਛੰਦਰ ਨਾਥ ਨੇ ਕਈ ਸਾਲਾਂ ਤਕ ਰਾਜਾ ਅਮਰੂ ਦੀ ਦੇਹ ਵਿਚ ਪ੍ਰਵੇਸ਼ ਕਰਕੇ ਆਨੰਦ ਭੋਗਦਾ ਰਿਹਾ, ਇੰਨਾ ਵੱਡਾ ਜੋਗੀ ਵੀ ਭੋਗੀ ਬਣ ਗਿਆ, ਵੱਡੇ-ਵੱਡੇ ਸਾਧਕ ਤਪੀ, ਸਤਿ ਮਾਰਗ ਤੋਂ ਭਟਕ ਜਾਂਦੇ ਹਨ, ਤਾਂ ਵੀ ਉਨ੍ਹਾਂ ਨੂੰ 'ਆਤਮ ਮਾਰਗ' ਨਹੀਂ ਵਿਖਾਈ ਦਿੰਦਾ।

ਇੰਨਾ ਕਠਿਨ ਰਾਹ ਹੈ। ਇਕ-ਇਕ ਕਦਮ ਸੋਚ ਸੋਚ ਕੇ ਰਖਣਾ ਪੈਂਦਾ ਹੈ, ਇਸ ਅਗੰਮੀ ਰਾਹ ਦੀਆਂ ਅਗੰਮੀ ਗੱਲਾਂ ਹਨ, ਹੁਣ ਜੇਕਰ ਅਸੀਂ ਸੋਚੀਏ ਕਿ ਦੋ ਜਾਂ ਤਿੰਨ ਸਾਲ 'ਆਤਮ ਮਾਰਗ' ਪੜ੍ਹ ਕੇ ਅਸੀਂ ਆਪਣਾ ਮਨੋਰਥ ਪ੍ਰਾਪਤ ਕਰ ਲਿਆ ਤਾਂ ਇਹ ਇਕ ਬਹੁਤ ਵੱਡੀ ਭੁੱਲ ਹੈ - ਸਾਡੀ। ਜਿਸ ਰੱਬ ਨੂੰ ਮਿਲਣ ਲਈ ਲੋਕੀ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਵਾਸਤੇ ਤਿਆਰ ਹੋ ਜਾਂਦੇ ਹਨ ਤੇ ਅਸੀਂ ਦੋ ਤਿੰਨ ਸਾਲਾਂ ਵਿਚ ਹੀ ਉਕਤਾ ਗਏ? ਡੂੰਘੀ ਸੋਚ ਵਿਚ ਆ ਕੇ ਇਸਦਾ ਕਾਰਨ ਲੱਭਣ ਦੀ ਕੋਸ਼ਿਸ਼ ਕਰੋ। ਕਿਤੇ ਨਾ ਕਿਤੇ ਸਾਡੇ ਅੰਦਰ ਜ਼ਰੂਰ ਕੋਈ ਘਾਟ ਰਹਿ ਗਈ ਹੈ। ਵਰਨਾ ਦੋ ਸਾਲਾਂ ਤਕ ਕਾਫੀ ਸ਼ੌਕ ਚੜ੍ਹਿਆ ਰਿਹਾ, ਹੁਣ ਕੀ ਹੋ ਗਿਆ? ਦੋ ਸਾਲ ਤਕ 'ਆਤਮ ਮਾਰਗ' ਸਾਡੇ ਨਾਲ ਜੁੜਿਆ ਰਿਹਾ ਜਾਂ ਅਸੀਂ ਉਸ ਨਾਲ ਕਿਉਂ ਤੇ ਕਿਵੇਂ ਜੁੜੇ ਰਹੇ? ਕੀ ਕੇਵਲ ਸਾਖੀਆਂ ਹੀ ਪੜ੍ਹਦੇ ਰਹੇ ਜਿਹੜੀਆਂ ਚੰਗੀਆਂ ਲਗਦੀਆਂ ਹਨ? ਸਾਖੀਆਂ ਤਾਂ ਹੁਣ ਵੀ ਛਾਪੀਆਂ ਜਾਂਦੀਆਂ ਹਨ, 'ਕਿਵ ਸਚਿਆਰਾ ਹੋਈਐ' ਲੇਖ ਨੂੰ ਕੀ ਅਸੀਂ ਇਕ ਰਾਜਕੁਮਾਰੀ ਅਤੇ ਭਾਈ ਤਿਲੋਕਾ ਜੀ ਦੀ ਪ੍ਰੇਮ ਕਹਾਣੀ ਸਮਝ ਕੇ ਪੜ੍ਹਦੇ ਰਹੇ ਹਾਂ? ਕੀ ਗੁਰਬਾਨੀ ਦੀਆਂ ਤੁਕਾਂ ਹੀ ਜ਼ੁਬਾਨੀ ਯਾਦ ਕਰਦੇ ਰਹੇ ਹਾਂ? ਤਾਂ ਫਿਰ ਤਾਂ ਇਹ ਸਾਫ ਜ਼ਾਹਿਰ ਹੈ ਕਿ ਅਸੀਂ ਆਪਣੀ ਵਾਰੀ ਠੀਕ ਤਰ੍ਹਾਂ ਨਹੀਂ ਦੇ ਰਹੇ ਹਾਂ। ਸਾਡਾ ਮਨੋਰਥ ਕੁਝ ਹੋਰ

ਹੈ, ਅਸੀਂ ਆਪਣੇ ਅਸਲੀ ਟੀਚੇ ਤੋਂ ਭਟਕ ਗਏ ਹਾਂ ਜਾਂ ਉਸ ਤੋਂ ਦੂਰ ਰਹੇ ਹਾਂ। 'ਗੋਬਿੰਦ ਮਿਲਣ' ਸਾਡਾ ਟੀਚਾ, ਮਨੋਰਥ ਨਹੀਂ ਰਿਹਾ। ਅਸੀਂ ਕਿਸੇ ਹੋਰ ਥਾਂ ਤੇ ਫਸ ਗਏ ਹਾਂ, ਕਿਸੇ ਹੋਰ ਰਸਤੇ ਤੇ ਤੁਰ ਪਏ ਹਾਂ। ਮਾਇਆ ਰੂਪੀ ਸੱਪਣੀ ਨੇ ਜ਼ਰੂਰ ਕਿਸੇ ਨਾ ਕਿਸੇ ਰੂਪ ਵਿਚ ਡਸ ਲਿਆ ਹੋਣਾ ਹੈ। ਉਸ ਦੀ ਜ਼ਹਿਰ ਨੇ ਸਾਡੀ ਅੰਮ੍ਰਿਤ ਵਰਗੀ ਚਾਹ ਨੂੰ ਅਪਵਿੱਤਰ ਕਰ ਦਿਤਾ ਤੇ ਅਸੀਂ ਆਪਣੇ ਰਸਤੇ ਤੋਂ ਭਟਕ ਗਏ। ਵਰਨਾਂ ਇਕ ਸੱਚਾ-ਸੁੱਚਾ ਜਗਿਆਸੂ ਕਦੇ ਵੀ ਅਜਿਹੇ ਸਵਾਲ ਨਹੀਂ ਕਰਦਾ।

ਕੁਦਰਤ ਦੀ ਹਰ ਚੀਜ਼ ਲਗਾਤਾਰ ਤੁਰਦੀ ਜਾ ਰਹੀ ਹੈ। ਧਰਤੀ, ਆਸਮਾਨ, ਸਿਤਾਰੇ, ਸਾਰੇ ਚਲਦੇ ਰਹਿੰਦੇ ਹਨ। ਦਰਿਆਵਾਂ ਦਾ ਪਾਣੀ ਵਹਿੰਦਾ ਰਹਿੰਦਾ ਹੈ, ਹੇ ਮਨੁੱਖ ਫਿਰ ਤੂੰ ਕਿਉਂ ਰੁਕਦਾ ਹੈ? ਕਿਸੇ ਕਵੀ ਨੇ ਕਿਹਾ ਹੈ -

***ਰਾਹੀ ਤੂੰ ਰੁਕ ਨਾ ਕਿ ਨਿਤ ਦੇ ਮੁਸਾਫਰ***
***ਨਿਰਾਸ਼ਾ ਦੇ ਨਜ਼ਦੀਕ ਢੁਕਦੇ ਨਾ ਹੁੰਦੇ।***
***ਏ ਧਰਤੀ, ਓ ਚੰਨਾ, ਹਵਾ ਤੇ ਸਿਤਾਰੇ***
***ਸਦਾ ਚਲਦੇ ਰਹਿੰਦੇ ਨੇ, ਰੁਕਦੇ ਨਾ ਹੁੰਦੇ।***
***ਪਹਾੜਾਂ ਦੀ ਛਾਤੀ ਨੂੰ ਛਲਨੀ ਬਣਾ ਕੇ***
***ਜੋ ਸੋਮੇ ਨਿਕਲਦੇ ਨੇ, ਸੁਕਦੇ ਨਾ ਹੁੰਦੇ।***
***ਜਿਨ੍ਹਾਂ ਨੇ ਹਥੇਲੀ ਤੇ ਜਿੰਦ ਰੱਖੀ ਹੋਈ ਏ,***
***ਓ ਦੁਨੀਆਂ ਝੁਕਾਂਦੇ ਨੇ, ਝੁਕਦੇ ਨੀ ਹੁੰਦੇ।***

ਇਹ ਮੰਨਦੇ ਹਾਂ ਕਿ ਇਹ ਰਸਤਾ ਬੜਾ ਹੀ ਔਖਾ ਹੈ। ਕਦਮ-ਕਦਮ ਤੇ ਕੰਡੇ ਵਿਚ ਪਏ ਹਨ। ਮਾਇਆ, ਵਾਸ਼ਨਾ ਰੂਪੀ ਡੈਣਾਂ ਹਰ ਵੇਲੇ ਆਪਣੇ ਤਿੱਖੇ ਵਾਰ ਕਰਦੀਆਂ ਰਹਿੰਦੀਆਂ ਹਨ। ਪਰ ਪਿਆਰਿਆ! ਹੌਂਸਲਾ ਨਹੀਂ ਛੱਡਣਾ, ਸਤਿ ਮਾਰਗ ਨਹੀਂ ਛੱਡਣਾ। 'ਆਤਮ ਮਾਰਗ' ਤੋਂ ਨਹੀਂ ਹਟਣਾ। ਕੇਵਲ ਇਹੋ ਹੀ ਰਸਤਾ ਹੈ ਜਿਹੜਾ ਕਲਜੁੱਗ ਰੂਪੀ ਹਨ੍ਹੇਰੇ ਵਿਚ ਇਕ ਪ੍ਰਕਾਸ਼ ਦੀ ਕਿਰਨ ਹੈ। ਪ੍ਰਕਾਸ ਥੰਮ light house ਵਾਂਗੂੰ ਸਾਨੂੰ ਪ੍ਰਕਾਸ਼ ਦੇ ਰਿਹਾ ਹੈ ਅਤੇ ਦਿੰਦਾ ਰਹੇਗਾ। ਅੰਤ ਵਿਚ ਕਬੀਰ ਸਾਹਿਬ ਦੇ ਇਸ ਦੋਹੇ ਨੂੰ ਧਿਆਨ ਵਿਚ ਰਖਦੇ ਹੋਏ, ਇਹ ਵਿਚਾਰ ਕਰੀਏ ਕਿ ਕੀ ਅਸੀਂ ਆਪਣੇ ਮਨੋਰਥ ਨੂੰ ਛੱਡ ਕੇ ਆਤਮ ਮਾਰਗ ਤੋਂ ਭਟਕ ਤਾਂ ਨਹੀਂ ਗਏ -

***ਜਿਨ ਢੂੰਢਾ ਤਿਨ ਪਾਇਆ ਗਹਿਰੇ ਪਾਨੀ ਬੈਠਿ।***
***ਮੈ ਬਪੁਰਾ ਬੁਡਨ ਡਰਾ ਰਹਾ ਕਿਨਾਰੇ ਬੈਠਿ।***

ਦੋ ਤਿੰਨ ਸਾਲ ਵਿਚ 'ਆਤਮ ਮਾਰਗ' ਤਾਂ ਜ਼ਰੂਰ ਪੜ੍ਹਿਆ ਪਰ ਬਹੁਤਾ ਡੂੰਘਾਈ ਵਿਚ ਨਹੀਂ ਗਏ। ਮੋਤੀ ਕੱਢਣ ਵਾਸਤੇ ਡੂੰਘੇ ਸਮੁੰਦਰ ਵਿਚ ਗੋਤੇ ਲਾਉਣੇ ਪੈਂਦੇ ਹਨ, ਡੁੱਬ ਜਾਣ ਦੇ ਡਰ ਨਾਲ, ਕਿਨਾਰੇ ਤੇ ਬੈਠੇ ਰਹਿਣ ਨਾਲ ਮੋਤੀ ਹੱਥ ਨਹੀਂ ਆਉਂਦੇ। ਇਸ ਲਈ ਹੇ ਜਗਿਆਸੂਓ! 'ਆਤਮ ਮਾਰਗ' ਦੇ ਸਾਧਕੋ, ਆਤਮ ਮਾਰਗ ਦੇ ਪ੍ਰੇਮੀਓ! ਮਨ ਛੋਟਾ ਕਰਕੇ ਆਤਮ ਮਾਰਗ ਤੋਂ ਨਾ ਭਟਕਦੇ ਹੋਏ, ਆਤਮ ਮਾਰਗ ਦੀ ਪਟੜੀ ਤੇ ਲਗਾਤਾਰ ਚਲਦੇ ਰਹਿਣ ਦਾ ਅਭਿਆਸ ਜਾਰੀ ਰੱਖੋ। ਮਹਾਂਪੁਰਸ਼ਾਂ ਦਾ ਅਸ਼ੀਰਵਾਦ, ਉਨ੍ਹਾਂ ਦਾ ਸੰਗ ਸਾਡਾ ਸਦਾ ਸਹਾਈ ਹੋਵੇਗਾ।

L L L L L L L

(ਪੰਨਾ 18 ਦੀ ਬਾਕੀ)

ਪਾਇਆ ਜਾ ਸਕਦਾ ਹੈ, ਭਾਵੇਂ ਕੋਈ ਕਿੰਨਾਂ ਵੀ ਕਿਉਂ ਨਾ ਕਹੇ ਉਹ ਸਾਧਨਾ ਕਰਦਾ ਹੈ, ਉਸ ਦਾ ਅਭਿਆਸ ਅਧੂਰਾ ਹੈ ਉਸ ਦਾ ਤਰੀਕਾ ਅਧੂਰਾ ਹੈ, ਗਲਤ ਹੈ ਜੇ ਸੁਸ਼ਮਨਾ ਨੂੰ ਨਹੀਂ ਕ੍ਰਿਆਸ਼ੀਲ ਕੀਤਾ। ਜਦੋਂ ਹੀ ਸੁਸ਼ਮਨਾ ਕ੍ਰਿਆਸ਼ੀਲ ਹੁੰਦੀ ਹੈ, ਮਨ ਅਨੰਦਮਈ ਹੋ ਜਾਂਦਾ ਹੈ, ਉਹ ਅਨੰਦ ਜਿਹੜਾ ਹੋਰ ਉਸ ਤਰ੍ਹਾਂ ਮਹਿਸੂਸ ਹੁੰਦਾ ਹੀ ਨਹੀਂ, ਉਸ ਸਮੇਂ ਬਾਹਰ ਦੇ ਸੰਸਾਰ ਦੀ ਹਰ ਖੁਸ਼ੀ ਫਿੱਕੀ ਲਗਦੀ ਹੈ ਕਿਉਂਕਿ ਮਨ ਦੀ ਅਵਸਥਾ ਬੜੀ ਉਚੀ ਹੁੰਦੀ ਹੈ, ਪੂਰਨ ਅਨੰਦਮਈ ਹੁੰਦੀ ਹੈ, ਸੰਸਾਰ ਦੀ ਕੋਈ ਖੁਸ਼ੀ ਉਸ ਦੀ ਤੁਲਨਾ ਨਹੀਂ ਕਰ ਸਕਦੀ।

ਜਦੋਂ ਇਕਾਗਰਤਾ ਪੱਕੀ ਹੋ ਜਾਂਦੀ ਹੈ ਤੇ ਮਨ ਇੰਦ੍ਰੀਆਂ ਵਿਚ ਜਾਣ ਤੋਂ ਰੋਕ ਲੈਂਦੀ ਹੈ, ਇਕ ਦਮ ਫੇਰ ਸੰਭਲ ਕੇ ਹੀ ਇਕ ਤੇ ਉਸ ਇਕ ਤੇ ਧਿਆਨ ਇਕਾਗਰ ਹੋਣ ਲਗ ਪੈਂਦਾ ਹੈ, ਜਿਹੜਾ ਇਕਾਗਰਤਾ ਤੋਂ ਅੱਗੇ ਹੈ, ਇਕ ਮਨ ਇਕ ਚਿੱਤ ਦੀ ਅਵਸਥਾ ਆ ਜਾਂਦੀ ਹੈ, ਮਨ ਫੇਰ ਬਾਹਰ ਨਹੀਂ ਜਾਂਦਾ ਫੇਰ ਇਹ ਆਪਣਾ ਰਸਤਾ ਅੰਦਰ ਹੀ ਲੱਭ ਲੈਂਦਾ ਹੈ, ਇਹ ਧਿਆਨ ਦੀ ਪਹਿਲੀ ਪਉੜੀ ਹੈ, ਜਦੋਂ ਕੋਈ ਵੀ ਸਾਧੂ ਯੋਗੀ ਇਸ ਅਵਸਥਾ ਦੀ ਪ੍ਰਾਪਤੀ ਕਰ ਲੈਂਦਾ ਹੈ, ਉਹ ਮਨ ਨੂੰ ਪੂਰੀ ਤਰ੍ਹਾਂ ਕਾਬੂ ਕਰ ਲੈਂਦਾ ਹੈ ਇਸ ਤਰ੍ਹਾਂ ਕਾਬੂ ਕੀਤਾ ਗਿਆ ਮਨ ਨਿਰਭੈ ਹੁੰਦਾ ਹੈ, ਕ੍ਰੋਧ ਤੋਂ ਰਹਿਤ ਹੁੰਦਾ ਹੈ, ਇੰਦ੍ਰੀਆਂ ਦੇ ਲੋਭ ਤੋਂ ਬਾਹਰ ਹੁੰਦਾ ਹੈ, ਪਰ ਸੁਤੰਤਰਤਾ ਅਜੇ ਸੰਪੂਰਨ ਨਹੀਂ ਹੈ ਇਸ ਇਕਾਗਰ ਤੇ ਇਕਚਿਤਤਾ ਵਿਚ ਅਜੇ ਗਿਆਨ ਦੀ ਕਮੀ ਹੈ, ਗਿਆਨ ਦੀ ਜੋਤੀ ਜਗਾਉਣੀ ਹਾਲੇ ਬਾਕੀ ਹੈ ਇਸ ਗਿਆਨ ਦੀ ਜੋਤੀ ਵਿਚ ਸਾਰੇ ਸੰਸਕਾਰ ਭਸਮ ਹੋ ਜਾਂਦੇ ਹਨ, ਜਦੋਂ ਸੰਸਕਾਰ ਗਿਆਨ ਦੀ ਜੋਤੀ ਵਿਚ ਭਸਮ ਕਰ ਦਿਤੇ ਜਾਂਦੇ ਹਨ ਸੁਤੰਤਰਤਾ ਦੀ ਇਕ ਪਉੜੀ ਹੋਰ ਉਚੀ ਹੋ ਜਾਂਦੀ ਹੈ ਪਰ ਉਹ ਵੀ ਅੰਤਮ ਨਹੀਂ ਹੈ ਅੰਤਮ ਪਉੜੀ ਉਹ ਹੈ ਜਦੋਂ ਜੀਵ ਦਾ ਮਿਲਣ ਆਤਮਾ ਨਾਲ ਹੁੰਦਾ ਹੈ ਉਹ ਆਤਮਾ ਜਿਹੜੀ ਸਰਬ ਵਿਆਪਕ ਹੈ, ਬਿਲਕੁਲ ਉਸ ਤਰ੍ਹਾਂ ਹੀ ਜਿਵੇਂ ਇਕ ਪਾਣੀ ਦੀ ਬੂੰਦ ਸਾਗਰ ਵਿਚ ਜਾ ਮਿਲਦੀ ਹੈ।

ਸਤਾਈ ਤੇ ਅਠਾਈਵਾਂ ਸ਼ਲੋਕ ਸਾਧਨਾ ਕਰਕੇ, ਵਿਸ਼ੇ ਵਿਕਾਰਾਂ ਇੰਦ੍ਰੀਆਂ ਤੇ ਕਾਬੂ ਪਾਉਣ ਦੀ ਵਿਆਖਿਆ ਕਰਦੇ ਹਨ, ਮਨ ਤੇ ਕਾਬੂ ਪਾਉਣ ਤੋਂ ਬਾਅਦ ਤੁਸੀਂ ਇਛਾਵਾਂ ਤੇ ਕ੍ਰੋਧ ਤੇ ਕਾਬੂ ਪਾ ਲੈਂਦੇ ਹੋ ਜਦੋਂ ਧਿਆਨ ਲਗਾ ਕੇ ਸਮਾਧੀ ਦਾ ਅਨੁਭਵ ਹੋ ਜਾਂਦਾ ਹੈ ਪੂਰਨ ਸੁਤੰਤਰਤਾ ਦੀ ਪ੍ਰਾਪਤੀ ਹੋ ਜਾਂਦੀ ਹੈ ਤੇ ਇਸ ਤਰ੍ਹਾਂ ਸੁਤੰਤਰ ਹੋਈ ਆਤਮਾ ਸਾਰੇ ਕਰਮ ਤੇ ਫਲ ਪ੍ਰਮੇਸ਼ਰ ਨੂੰ ਹੀ ਅਰਪਣ ਕਰਦੀ ਹੈ, ਉਹ ਪ੍ਰਮਾਤਮਾ ਜਿਹੜਾ ਪਰੀਪੂਰਨ ਹੈ, ਸਰਬ ਵਿਆਪਕ ਹੈ ਇਸ ਤਰ੍ਹਾਂ ਦੀ ਸ਼ਰਧਾ ਨਾਲ ਉਹ ਮੁੜ ਕੇ ਸਵੈ ਚੇਤਨਤਾ ਵਿਚ ਨਹੀਂ ਫਸ ਸਕਦਾ 'ਮੈਂ' ਭਾਵ ਵਿਚ ਨਹੀਂ ਜਾ ਸਕਦਾ।

ਇਥੇ ਪੰਜਵਾਂ ਅਧਿਆਏ ਖਤਮ ਹੁੰਦਾ ਹੈ, ਇਸ ਅਧਿਆਏ ਵਿਚ ਕ੍ਰਿਸ਼ਨ ਜੀ ਅਰਜਨ ਨੂੰ ਕਰਮ ਦੇ ਮਾਰਗ ਤੇ ਲੈ ਜਾਂਦੇ ਹਨ ਜਿਸ ਰਾਹੀਂ ਉਹ ਆਪਣੇ ਆਪ ਤੇ ਮਨ ਤੇ ਪੂਰੀ ਤਰ੍ਹਾਂ ਨਾਲ ਕਾਬੂ ਪਾ ਲੈਂਦਾ ਹੈ, ਉਹ ਸਾਰੀਆਂ ਇਛਾਵਾਂ ਤੇ ਕ੍ਰੋਧ ਦਾ ਤਿਆਗ ਕਰ ਦਿੰਦਾ ਹੈ ਅਤੇ ਸੁਤੰਤਰਤਾ ਪ੍ਰਾਪਤ ਕਰ ਲੈਂਦਾ ਹੈ।

L L L L L L L

# ਖਾਲਸੇ ਦੀ ਸਾਜਨਾ

*ਡਾ. ਕੁਲਵੰਤ ਕੌਰ*

**(ਨੋਟ : ਇਹ ਲੇਖ ਲੇਟ ਆਉਣ ਕਰਕੇ ਅਪ੍ਰੈਲ ਮਈ ਵਿਚ ਨਹੀਂ ਛਪ ਸਕਿਆ)**

ਮੌਜੂਦਾ ਸਾਲ 1999 ਦੀ ਇਸ ਸਮੁੱਚੀ ਸਦੀ ਵਿਚ ਇਕ ਵਿਸ਼ੇਸ਼ ਅਹਿਮੀਅਤ ਹੈ। ਅੱਜ ਸਮੁੱਚੇ ਸੰਸਾਰ ਵਿਚ ਵਸਦੇ ਗੁਰੂ ਨਾਨਕ ਨਾਮ ਲੇਵਾ ਖਾਲਸੇ ਦੀ ਲਾਸਾਨੀ ਸਾਜਨਾ ਦੀ ਤੀਜੀ ਮੁਬਾਰਕ ਸ਼ਤਾਬਦੀ ਮਨਾ ਰਹੇ ਹਨ ਜਿਹੜੀ ਸਰਬ ਸਮਿਆਂ ਵਿਚ ਵਾਪਰੀ ਸੱਚਮੁੱਚ ਦੀ ਇਕ ਮਹਾਂ ਅਲੌਕਿਕ ਅਤੇ ਨਿਵੇਕਲੀ ਘਟਨਾ ਹੈ। ਚਾਰ ਚੁਫੇਰੇ ਅੱਜ ਇਸੇ ਤ੍ਰੈ ਸ਼ਤਾਬਦੀ ਦੀ ਚਰਚਾ ਹੈ। ਨਗਰ ਨਗਰ, ਖੇੜੇ ਖੇੜੇ ਅਤੇ ਦੇਸ਼ ਵਿਦੇਸ਼ ਵਿਚ ਇਸ ਤਿੰਨ ਸੌ ਸਾਲਾ ਪੁਰਵ ਨੂੰ ਮਨਾਉਣ ਲਈ ਬੇਹੱਦ ਚਾਅ, ਉਮਾਹ, ਉਤਸ਼ਾਹ ਅਤੇ ਉਡੀਕ ਹੈ। ਵਿਭਿੰਨ ਢੰਗਾਂ, ਵਿਵਿਧ ਤਰੀਕਿਆਂ ਅਤੇ ਵੱਖ-ਵੱਖ ਵਿਧੀਆਂ ਰਾਹੀਂ ਓਸ ਲਾਮਿਸਾਲ ਸਾਜਨਾ ਦਿਵਸ ਨੂੰ ਮਨਾਉਣ ਦੇ ਉਪਰਾਲੇ ਹੋ ਰਹੇ ਹਨ ਜਿਸਨੇ ਖਿੰਡੀ ਪੁੰਡੀ ਅਤੇ ਕਰਮ ਕਾਂਡਾ ਦੀ ਦਲਦਲ ਵਿਚ ਧਸ ਰਹੀ ਮਨੁੱਖਤਾ ਨੂੰ ਜੀਣ-ਥੀਣ ਦਾ ਅਸਲ ਰਾਹ ਸੁਝਾਉਂਦਿਆਂ ਉਹਨਾਂ ਦੀ ਜ਼ਿਹਨੀ, ਜਿਸਮਾਨੀ, ਬੌਧਿਕ ਅਤੇ ਸਭਿਆਚਾਰਕ ਗੁਲਾਮੀ ਹੀ ਨਹੀਂ ਮੇਟੀ ਸਗੋਂ ਉਨ੍ਹਾਂ ਨੂੰ ਹੱਕ, ਸੱਚ, ਇਨਸਾਫ ਅਤੇ ਰੱਬੀ ਏਕਤਾ ਦੀ ਸੋਝੀ ਵੀ ਕਰਾਈ। ਜ਼ੁਲਮ-ਤਸ਼ੱਦਦ, ਦੂਈ ਦ੍ਵੈਤ, ਕੂੜ ਪਾਖੰਡ, ਭੇਖ ਵਿਖਾਵੇ ਅਤੇ ਭਿੰਨ ਭੇਦ ਭਰੇ ਵਰਤਾਰੇ ਵਿਚ ਸੱਚ ਦੀ ਅਲਖ ਜਗਾਉਣ ਵਾਲੇ ਮਹਾਂਪੁਰਸ਼ਾਂ ਦੀ ਸੰਸਾਰ ਆਗਮਨ ਇਕ ਖਾਸ ਮਨੋਰਥ ਹਿੱਤ ਸੀ ਜਿਸਦਾ ਜ਼ਿਕਰ ਸ਼ਾਇਰ ਇਕਬਾਲ ਦੇ ਸ਼ਬਦਾਂ ਵਿਚ ਇਉਂ ਹੈ -

***ਫਿਰ ਉੱਠੀ ਆਖਿਰ ਸਦਾਅ ਤੌਹੀਦ ਕੀ ਪੰਜਾਬ ਸੇ।***
***ਹਿੰਦ ਕੋ ਇਕ ਮਰਦੇ ਕਾਮਿਲ ਨੇ ਜਗਾਇਆ ਖ਼ਾਬ ਸੇ।***

ਬਿਨਾਂ ਸ਼ੱਕ ਅਧਰਮ, ਕੁਕਰਮ ਅਤੇ ਫੋਕਟ ਕਰਮ ਦੇ ਬੋਲ ਬਾਲੇ ਸਮੇਂ, ਗਰਕ ਰਹੇ ਹਿੰਦੁਸਤਾਨੀਆਂ ਨੂੰ ਰੱਬੀ ਏਕਤਾ ਅਤੇ ਮਨੁੱਖੀ ਸਮਾਨਤਾ ਦਾ ਸਬਕ ਸਿਖਾ ਕੇ ਜੇ ਜੀਵਨ ਜਿਉਣ ਅਤੇ ਮੁਕਤ ਹੋਣ ਦੀ ਅਸਲ ਵਿਧੀ ਕੋਈ ਮਹਾਂਪੁਰਸ਼ ਦ੍ਰਿੜ੍ਹਾ ਸਕੇ ਤਾਂ ਉਹ ਮੱਧਕਾਲ ਵਿਚ ਉੱਤਰੀ ਭਾਰਤ ਦੇ ਪੰਜਾਬ ਪ੍ਰਾਂਤ ਵਿਚ ਪ੍ਰਗਟ ਹੋ ਕੇ ਸਮੁੱਚੇ ਵਿਸ਼ਵ ਨੂੰ ਆਪਣਾ ਕਾਰਜ-ਖੇਤਰ ਬਣਾਉਣ ਵਾਲੇ ਦਸ ਗੁਰੂ ਸਾਹਿਬਾਨ ਹੀ ਹਨ। ਪਹਿਲੀ ਪਾਤਿਸ਼ਾਹੀ ਸਤਿਗੁਰੂ ਨਾਨਕ ਦੇਵ ਜੀ ਨੇ ਕੂੜ ਦੀ ਅਮਾਵਸ ਵਿਚ ਸੱਚ ਰੂਪ ਚੰਦਰਮਾ ਦਾ ਸੰਕੇਤ ਫਰਮਾਉਂਦਿਆਂ ਸਮਕਾਲੀ ਵਰਤਾਰੇ ਸੰਬੰਧੀ ਜੋ ਉਚਾਰਿਆ ਸੀ, ਉਹ ਸਦੀਆਂ ਦੇ ਵਕਫੇ ਉਪਰੰਤ ਅੱਜ ਵੀ ਉਸੇ ਪ੍ਰਕਾਰ ਅਰਥ ਪੂਰਨ ਹੈ -

***ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥***
***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥***
***ਹਉ ਭਾਲਿ ਵਿਕੁੰਨੀ ਹੋਈ॥***
***ਆਧੇਰੈ ਰਾਹੁ ਨ ਕੋਈ॥***
***ਵਿਚਿ ਹਉਮੈ ਕਰਿ ਦੁਖੁ ਰੋਈ।।*** *ਪੰਨਾ - 145*

ਇਸ ਪ੍ਰਕਾਰ ਖਾਲਸੇ ਦੀ ਸਾਜਨਾ ਦਾ ਸੰਕਲਪ ਦਸਮ ਪਾਤਸ਼ਾਹ ਨੂੰ ਅਚਨਚੇਤੀ ਫੁਰਿਆ ਕੋਈ ਫੁਰਨਾ ਨਹੀਂ ਸੀ। ਨਾ ਹੀ ਚਾਣਚੱਕ ਆਇਆ ਕੋਈ ਖਿਆਲ। ਸਗੋਂ ਇਸ ਅਦੁੱਤੀ ਸੰਕਲਪ ਦੀ ਸਰਬਾਂਗੀ ਯੋਜਨਾ 1469 ਵਿਚ ਪ੍ਰਗਟੇ ਸਤਿਗੁਰੂ ਜੀ ਦੇ ਸੰਸਾਰ ਆਗਮਨ ਨਾਲ ਹੀ ਆਰੰਭੀ ਜਾ ਚੁੱਕੀ ਸੀ ਜਿਨ੍ਹਾਂ ਨੇ ਚਹੁੰ ਕੁੰਟੀ ਪ੍ਰਚਾਰ ਕਰਦਿਆਂ ਜਨ-ਮਾਨਸ ਨੂੰ ਸਮਝਾਇਆ -

***ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥***
*ਪੰਨਾ - 349*

ਅਤੇ -

***ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥***
***ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ।।***
*ਪੰਨਾ - 15*

ਇਸ ਪ੍ਰਕਾਰ ਆਪਣੇ ਪੈਰੋਕਾਰਾਂ ਦੇ ਜ਼ਿਹਨੀ, ਜਿਸਮਾਨੀ, ਮਾਨਸਿਕ, ਬੌਧਿਕ ਅਤੇ ਆਤਮਿਕ ਉਧਾਰ ਤੇ ਉਥਾਨ ਦੇ ਮੱਦੇ ਨਜ਼ਰ ਗੁਰੂ ਨਾਨਕ ਜੋਤ ਨੇ ਆਪਣੇ ਸਮੂਹ ਦਸ ਜਾਮਿਆਂ ਵਿਚ ਹੀ ਇਕ ਸੁਨਿਸ਼ਚਿਤ ਜਗਤ ਅਧੀਨ ਇਹ ਸਿੱਖਿਆ ਦ੍ਰਿੜਾਈ ਕਿ -

***ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ॥***
*ਪੰਨਾ - 580*

ਅਤੇ -

***ਜਉ ਤਉ ਪ੍ਰੇਮ ਖੇਲਣ ਕਾ ਚਾਉ॥***
***ਸਿਰੁ ਧਰਿ ਤਲੀ ਗਲੀ ਮੇਰੀ ਆਉ॥***
***ਇਤੁ ਮਾਰਗਿ ਪੈਰੁ ਧਰੀਜੈ॥***

*ਸਿਰੁ ਦੀਜੈ ਕਾਣਿ ਨ ਕੀਜੈ॥* *ਪੰਨਾ – 1412*

ਇੰਝ ਮੱਧਕਾਲੀਨ ਭਾਰਤ ਦੀ ਗੰਧਲਾਈ ਫਿਜ਼ਾ ਵਿਚ ਜਾਂਬਾਜ਼ੀ, ਨਿਡਰਤਾ, ਦਲੇਰੀ, ਸੂਰਮਤਾਈ, ਉੱਚਤਾ, ਨਿਰਭੈਤਾ, ਬਹਾਦਰੀ ਅਤੇ ਨਿਰਸੁਆਰਥਤਾ ਦੀ ਐਸੀ ਅਵਾਜ਼ ਬੁਲੰਦ ਹੋਈ ਜਿਸ ਨੇ ਲੋਕ ਜੀਵਨ ਵਿਚ ਮਹਾਨ ਕ੍ਰਾਂਤੀ ਲੈ ਆਂਦੀ। ਸਰਬੱਤ ਦੇ ਭਲੇ ਦਾ ਪੈਗਾਮ ਵੰਡਦੀ, ਭਾਈਚਾਰਕ ਏਕਤਾ ਦਾ ਐਲਾਨ ਕਰਦੀ, ਇਨਸਾਨੀ ਬਰਾਬਰੀ ਦਾ ਹੋਕਾ ਦਿੰਦੀ, ਗੈਰਤਮੰਦ ਜੀਵਨ-ਜਾਂਚ ਦੀ ਵਿਧੀ ਸਿਖਾਉਂਦੀ, ਸ੍ਵੈਮਾਣ ਪੂਰਨ ਜੀਵਨ ਕੀ ਸੋਝੀ ਦਿੰਦੀ, ਕਰਮ ਕਾਂਡਾਂ ਤੇ ਵਹਿਮਾਂ ਭਰਮਾਂ ਤੋਂ ਮੁਕਤ ਜਿਉਂਣ ਦਾ ਰਾਹ ਸੁਝਾਉਂਦੀ ਅਤੇ ਸਭ ਤੋਂ ਵੱਧ ਕੇ ਇਕ ਅਕਾਲ ਪੁਰਖ ਕੀ ਪ੍ਰੀਤ ਦਾ ਸਹਿਜ ਮਾਰਗ ਸਿਖਾਉਂਦੀ ਅੰਮ੍ਰਿਤਮਈ ਬਾਣੀ ਸਮੂਹ ਗੁਰੂ ਸਾਹਿਬਾਨ ਦੇ ਨਾਲ ਨਾਲ ਪੂਰਵ ਕਾਲੀ ਭਗਤ ਸਾਹਿਬਾਨ ਦਾ ਵੀ ਜੀਵਨ ਕਰਮ ਸੀ ਜਿਸਨੇ ਹਿੰਦਵਾਸੀਆਂ ਲਈ ਇਕ ਨਵੇਂ ਯੁੱਗ ਦੇ ਦਰਵਾਜ਼ੇ ਖੋਲ੍ਹ ਦਿਤੇ। ਵਰਣ ਪ੍ਰਧਾਨ ਸਮਾਜ ਵਿਚ ਕਥਿਤ ਸ਼ੂਦਰ ਸ਼੍ਰੇਣੀਆਂ ਵਿਚ ਪੈਦਾ ਹੋਏ ਅਤੇ ਸਮੇਂ ਦੀਆਂ ਹਕੂਮਤਾਂ ਦੀਆਂ ਬੇਸ਼ੁਮਾਰ ਵਧੀਕੀਆਂ ਜਰਦੇ ਮਹਾਂਪੁਰਸ਼ਾਂ ਦਾ ਫ਼ਰਮਾਨ ਵੀ ਉਨਾਂ ਹੀ ਮਹੱਤਵਪੂਰਨ ਹੈ ਜਿਵੇਂ –

*ਗਰਭ ਵਾਸ ਮਹਿ ਕੁਲੁ ਨਹੀ ਜਾਤੀ॥*
*ਬ੍ਰਹਮ ਬਿੰਦੁ ਤੇ ਸਭ ਉਤਪਾਤੀ॥*
*ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ॥*
*ਬਾਮਨ ਕਹਿ ਕਹਿ ਜਨਮੁ ਮਤ ਖੋਏ॥*
*ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥*
*ਤਉ ਆਨ ਬਾਟ ਕਾਹੇ ਨਹੀ ਆਇਆ॥*
*ਤੁਮ ਕਤ ਬ੍ਰਾਹਮਣ ਹਮ ਕਤ ਸੂਦ॥*
*ਹਮ ਕਤ ਲੋਹੂ ਤੁਮ ਕਤ ਦੂਧ॥* *ਪੰਨਾ – 324*

ਇਸ ਲਈ ਗੁਲਾਮ ਦੇਸ਼ ਵਿਚ ਰਹਿੰਦਿਆਂ ਪਰਾਧੀਨਤਾ ਦੀਆਂ ਜੰਜ਼ੀਰਾਂ ਨੂੰ ਤੋੜਨ ਲਈ ਹਿੰਦਵਾਸੀਆਂ ਨੇ ਤਾਂ ਪਹਿਲੀ ਵਾਰ 1857 ਈਸਵੀ ਦੇ ਗਦਰ ਵੇਲੇ ਜਤਨ ਆਰੰਭੇ ਸਨ ਪ੍ਰੰਤੂ ਗੁਰੂ ਨਾਨਕ ਜੋਤ ਦੇ ਦਸ ਜਾਮਿਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਮਿਲਤ ਦੂਸਰੇ ਮਹਾਂਪੁਰਸ਼ਾਂ ਨੇ ਇਹ ਚੇਤਨਾ ਅਨੇਕ ਸਦੀਆਂ ਪਹਿਲਾਂ ਹੀ ਬਖਸ਼ ਦਿਤੀ ਸੀ। ਪਹਿਲੀ ਪਾਤਸ਼ਾਹੀ ਨੇ ਜਦੋਂ ਸਮਕਾਲੀ ਬਾਦਸ਼ਾਹਾਂ ਨੂੰ ਵੰਗਾਰ ਕੇ ਫੁਰਮਾਇਆ ਸੀ –

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*
*ਪੰਨਾ – 145*

ਤਾਂ ਇਕ ਤੂਫਾਨ ਖੜ੍ਹਾ ਹੋ ਗਿਆ ਸੀ। ਮਗਰਲੇ ਸਾਰੇ ਗੁਰੂ ਸਾਹਿਬਾਨ ਨੇ ਇਨ੍ਹਾਂ ਵਿਚਾਰਾਂ 'ਤੇ ਹੀ ਪਹਿਰਾ ਦਿੰਦਿਆਂ ਵਿਭਿੰਨ ਜੁਗਤਾਂ ਅਪਣਾਈਆਂ। ਛੇਵੇਂ ਪਾਤਸ਼ਾਹ ਦਾ ਸਮਕਾਲੀ ਇਤਿਹਾਸਕਾਰ ਮੁਹਸਨਫਾਨੀ (ਦੁਬਿਸਤਾਨਿ-ਏ-ਮਜ਼ਾਹਬ) ਬਿਲਕੁਲ ਠੀਕ ਲਿਖਦਾ ਹੈ ਕਿ –

*ਏਸ਼ਾਂ ਰਾ ਅਕੀਦਾ ਅਸਤ*
*ਕਿ ਹਮਾ ਗੁਰੂ ਨਾਨਕ ਅੰਦ।*

ਇਕ ਗੈਰ ਸਿੱਖ ਅਤੇ ਵਿਦੇਸ਼ੀ ਲੇਖਕ ਵਾਕਈ ਭਾਈ ਸਤੇ ਤੇ ਬਲਵੰਡ ਜੀ ਦੇ ਓਸ ਵਿਚਾਰ ਨੂੰ ਹੀ ਸ਼ਬਦੀ ਜਾਮਾ ਪਹਿਨਾ ਰਿਹਾ ਹੈ ਜੋ ਉਨ੍ਹਾਂ ਨੇ ਰਾਗ ਰਾਮਕਲੀ ਵਿਚ ਅੰਕਿਤ ਕੀਤੇ ਸਨ–

*ਜੋਤਿ ਓਹਾ ਜੁਗਤਿ ਸਾਇ*
*ਸਹਿ ਕਾਇਆ ਫੇਰਿ ਪਲਟੀਐ।*

ਅੰਮ੍ਰਿਤਦਾਨੀ, ਰਹਿਤਦਾਨੀ ਅਤੇ ਸਰਬੰਸਦਾਨੀ ਕਲਗੀਧਰ ਦਸ਼ਮੇਸ਼ ਪਿਤਾ ਨੇ ਬਚਿੱਤਰ ਨਾਟਕ ਵਿਚ ਕਿੰਨਾ ਸਪੱਸ਼ਟ ਫੁਰਮਾਇਐ –

*ਸ੍ਰੀ ਨਾਨਕ ਅੰਗਦ ਕਰਿ ਮਾਨਾ।*
*ਅਮਰਦਾਸ ਰਾਮਦਾਸ ਪਹਿਚਾਨਾ।*
*ਅਮਰਦਾਸ ਰਾਮਦਾਸ ਕਰਾਯੋ।*
*ਸਾਧਨ ਲਖਾ ਮੂੜ੍ਹ ਨਹਿ ਪਾਯੋ।*
*ਭਿੰਨ ਭਿੰਨ ਸਭਹੂੰ ਕਰ ਜਾਨਾ।*
*ਏਕ ਰੂਪ ਕਿਨਹੂੰ ਪਹਿਚਾਨਾ।*
*ਜਿਨ ਜਾਨਾ ਤਿਨ ਹੀ ਸਿਧਿ ਪਾਈ।*
*ਬਿਨ ਸਮਝੇ ਸਿਧਿ ਹਾਥ ਨ ਆਈ।*
*ਰਾਮਦਾਸ ਹਰਿ ਸੋ ਮਿਲ ਗਏ*
*ਗੁਰਤਾ ਦੇਤ ਅਰਜਨਹਿ ਭਏ।*
*ਜਬ ਅਰਜਨੁ ਪ੍ਰਭੁ ਲੋਕ ਸਿਧਾਏ।*
*ਹਰਿਗੋਬਿੰਦ ਤਿਹ ਠਾਂ ਠਹਿਰਾਏ।*
*ਹਰਿ ਗੋਬਿੰਦ ਪ੍ਰਭੁ ਲੋਕ ਸਿਧਾਰੇ।*
*ਹਰੀ ਰਾਇ ਤਿਹ ਠਾਂ ਬੈਠਾਰੇ।*
*ਹਰੀ ਕ੍ਰਿਸ਼ਨ ਤਿਨ ਕੇ ਸੁਤ ਵਏ।*
*ਤਿਨ ਤੇ ਤੇਗ ਬਹਾਦਰ ਭਏ।*
*ਤਿਲਕ ਜੰਞੂ ਰਾਖਾ ਪ੍ਰਭ ਤਾਕਾ।*
*ਕੀਨੋ ਬਡੋ ਕਲੂ ਮਹਿ ਸਾਕਾ।* **ਬਚਿਤ੍ਰ ਨਾਟਕ**

ਇਸ ਪ੍ਰਕਾਰ ਵਿਭਿੰਨ ਜਾਮਿਆਂ ਵਿਚ ਸੰਜੀਵਤ ਜੋਤ ਦੀ ਏਕਤਾ ਅਤੇ ਨਿਰੰਤਰਤਾ ਨੂੰ ਜਾਣਨਾ ਬੇਹੱਦ ਲਾਜ਼ਮੀ ਹੈ ਜੋ ਇਕ ਵਿਸ਼ੇਸ਼ ਮਨੋਰਥ ਹਿਤ ਜਲੰਦੇ ਜਗਤ ਨੂੰ ਤਾਰਨ ਲਈ ਇਸ ਮਾਤ-ਭੂਮੀ ਵਿਚ ਵਿਚਰੀ। ਦਸਮ ਪਾਤਸ਼ਾਹ ਦਾ ਫੁਰਮਾਨ ਹੈ –

*ਹਮ ਇਹ ਕਾਜ ਜਗਤ ਮੋ ਆਏ*
*ਧਰਮ ਹੇਤ ਗੁਰਦੇਵ ਪਠਾਏ।*
*ਜਹਾਂ ਤਹਾਂ ਤੁਮ ਧਰਮ ਬਿਥਾਰੋ*
*ਦੁਸ਼ਟ ਦੋਖੀਅਨ ਪਕਰਿ ਪਛਾਰੋ।*
*ਯਾਹੀ ਕਾਜ ਧਰਾ ਹਮ ਜਨਮੰ*
*ਸਮਝ ਲੇਹੁ ਸਾਧੂ ਸਭ ਮਨਮੰ।*
*ਧਰਮ ਚਲਾਵਨ ਸੰਤ ਉਬਾਰਨ*
*ਦੁਸਟ ਸਭਨ ਕੌ ਮੂਲ ਉਪਾਰਨ।* **ਬਚਿਤ੍ਰ ਨਾਟਕ**

ਗੁਰੂ ਅਕਜਨ ਦੇਵ ਜੀ ਦੀ ਜੁਗੋ ਯੁਗ ਅਟਲ ਤੇ ਦੂਰ ਅੰਦੇਸ਼ ਸੋਚ ਅਤੇ ਅਮਲਾਂ ਸਦਕੇ 1604 ਵਿਚ ਸਰਬਕਾਲੀ ਮਹੱਤਵ ਦਾ ਧਰਮ ਗ੍ਰੰਥ ਹੋਂਦ ਵਿਚ ਆਉਂਣਾ ਅਤੇ ਸ਼ਬਦ ਗੁਰੂ ਦੇ ਰੂਪ ਵਿਚ ਉਸ ਵੱਲੋਂ ਹੀ ਯੁਗ ਯੁਗਾਂਤਰਾਂ ਤੱਕ ਮਨੁੱਖਤਾ ਦੀ ਰਹਿਬਰੀ ਕਰਨੀ ਇਕ ਸੁਨਿਸ਼ਚਿਤ ਯੋਜਨਾ ਦਾ ਹੀ ਇਕ ਅਮਲ ਸੀ। ਪ੍ਰੋ. ਪਿਆਰਾ ਸਿੰਘ ਪਦਮ ਗ੍ਰੰਥ ਅਤੇ ਪੰਥ ਜੋਤਿ ਜੁਗਤਿ ਦਾ ਸਥੂਲ ਰੂਪ ਹੈ ਇਸ ਲਈ ਗ੍ਰੰਥ ਪੰਥ ਦੇ ਸੰਕਲਪ ਨੂੰ ਜਾਣਨ ਲਈ ਜੋਤਿ ਜੁਗਤਿ ਦਾ ਤਾਤਪ੍ਰਯ ਸਮਝਣਾ ਸਭ ਤੋਂ ਵੱਧ ਅਹਿਮ ਹੈ। ਗ੍ਰੰਥ ਮੂਲ ਜੀਵਨ ਸਿਧਾਂਤ ਹੈ ਤੇ ਪੰਥ ਇਸਦਾ ਅਮਲ।" ਕਹਿਣ ਨੂੰ ਇਹ ਦੋ ਵਿਭਿੰਨ ਸੰਕਲਪ ਹਨ

ਪ੍ਰੰਤੂ ਅਸਲੀਅਤ ਵਿਚ ਇਹ ਇਕ ਹੀ ਗੱਲ ਦੇ ਦੋ ਅਨਿੱਖੜਵੇਂ ਪਹਿਲੂ ਹਨ ਜਿਵੇਂ ਦਸ ਵਿਭਿੰਨ ਜਾਮੇ ਇਕੋ ਨਾਨਕ ਜੋਤ ਦਾ ਰੂਪ।

ਬੇਸ਼ੱਕ ਖਾਲਸ, ਸ਼ੁੱਧ, ਖੋਟ-ਰਹਿਤ ਅਤੇ ਨਿਰਮਲ ਇਨਸਾਨ ਦੀ ਸਿਰਜਣਾ (ਸਾਜਨਾ) ਹਿਤ ਬੇਅੰਤ ਜਫਰ ਜਾਲੇ ਗਏ। ਜਗਤ ਗੁਰੂ ਜੀ ਵੱਲੋਂ ਲੰਮੀ ਘਾਲਣਾ ਤੇ ਚਾਰ ਉਦਾਸੀਆਂ, ਗੁਰੂ ਅੰਗਦ ਦੇਵ ਜੀ ਵੱਲੋਂ ਮਰਿਆਦਾ ਬੱਧ, ਜ਼ਾਬਤੇ ਪੂਰਨ ਅਤੇ ਆਗਿਆਕਾਰੀ ਜੀਵਨ ਜਾਂਚ ਦੀ ਸੋਝੀ, ਗੁਰੂ ਅਮਰਦਾਸ ਜੀ ਵੱਲੋਂ ਇਨਸਾਨੀ ਬਰਾਬਰੀ ਦੇ ਅਹਿਸਾਸ ਹਿੱਤ ਲੰਗਰ ਤੇ ਪੰਗਤ ਦਾ ਸੁਮੇਲ, ਚੌਥੇ ਗੁਰੂ ਜੀ ਵੱਲੋਂ 'ਗੁਰੂ ਕੇ ਚੱਕ' ਦਾ ਬਾਂਨਣੂ ਅਤੇ ਕੇਂਦਰੀ ਧਰਮ ਸਥੱਲ ਦੀ ਸਥਾਪਨਾ, ਪੰਚਮ ਪਿਤਾ ਵੱਲੋਂ 'ਹਰਿਮੰਦਰ' ਸਥਾਪਤੀ, ਆਦਿ ਗ੍ਰੰਥ ਦੀ ਅਦੁੱਤੀ ਸੰਪਾਦਨਾ, ਇਸੇ 'ਹਰਿਮੰਦਰ' ਵਿਚ ਆਦਿ ਗ੍ਰੰਥ ਦਾ ਪ੍ਰਕਾਸ਼ ਤੇ ਸੱਚੇ ਧਰਮ ਦੀ ਕਾਇਮੀ ਹਿੱਤ ਗੁਰੂ ਇਤਿਹਾਸ ਦੀ ਪਹਿਲੀ ਲਾਸਾਨੀ ਸ਼ਹਾਦਤ ਆਦਿ ਕੁਛ ਅਜਿਹੇ ਹੰਭਲੇ ਸਨ ਜਿਨ੍ਹਾਂ ਨੇ ਆਤਮ ਵਿਸ਼ਵਾਸ਼ ਖੋ ਚੁੱਕੀ ਲੁਕਾਈ ਅੰਦਰ ਸਾਹ ਸਤ ਭਰਿਆ, ਚੇਤਨਤਾ ਜਗਾਈ ਅਤੇ ਅੰਗੜਾਈ ਲੈ ਕੇ ਉੱਠਣ ਲਈ ਮਜ਼ਬੂਰ ਕਰ ਦਿਤਾ। ਆਦਿ ਗ੍ਰੰਥ ਦੇ ਰੂਪ ਵਿਚ ਹਿੰਦੁਸਤਾਨ ਦੇ ਇਤਿਹਾਸ ਵਿਚ ਪਹਿਲੀ ਵਾਰ ਰਾਜੇ ਰੰਕ, ਬ੍ਰਾਹਮਣ ਸ਼ੂਦਰ, ਉੱਚੇ ਨੀਵੇਂ ਅਤੇ ਵੱਡੇ ਛੋਟੇ ਅਖਵਾਉਣ ਵਾਲਿਆਂ ਨੂੰ ਇੱਕ ਥਾਂ ਸਨਮਾਨਦਿਆਂ ਪੰਜਵੇਂ ਨਾਨਕ ਨੇ 'ਖਾਲਸਾ ਸਾਜਨਾ' ਲਈ ਰਾਹ ਮੋਕਲਾ ਕਰ ਦਿਤਾ ਸੀ ਕਿਉਂਕਿ ਉੱਚੀਆਂ ਨੀਵੀਆਂ, ਜਾਤਾਂ-ਪਾਤਾਂ, ਮਜ਼ਬਾਂ-ਧਰਮਾਂ, ਭਿੰਨਾਂ-ਭੇਦਾਂ ਅਤੇ ਵੱਡੇ ਛੋਟੇ ਦੀਆਂ ਸੌੜੀਆਂ ਸੋਚਾਂ ਮੇਟਦਿਆਂ ਉਹ 'ਮਾਨਸ ਕੀ ਏਕ ਜਾਤ' ਦਾ ਅਮਲੀ ਸੁਨੇਹਾ ਦੇਣ ਲਈ ਵਚਨਬੱਧ ਸਨ।

ਸ਼ਾਂਤੀ, ਨੇਕੀ, ਸਚਾਈ, ਕੁਰਬਾਨੀ, ਧਰਮ ਅਤੇ ਨਿਰਸਵਾਰਥਤਾ ਦੇ ਰਾਹ 'ਤੇ ਤੁਰਦਿਆਂ ਵੀ ਜਦੋਂ ਗੁਰੂ ਅਰਜਨ ਦੇਵ ਨੂੰ ਤੱਤੀਆਂ ਤਵੀਆਂ 'ਤੇ ਬੈਠ ਕੇ ਉਬਲਦੀਆਂ ਦੇਗਾਂ ਦੇ ਰੂ-ਬ-ਰੂ ਹੋਣਾ ਪਿਆ ਤਾਂ ਗੁਰੂ ਨਾਨਕ ਦੇਵ ਜੀ ਦੇ ਧਰਮ ਵਿਚ ਇਨਕਲਾਬੀ ਪਰਿਵਰਤਨ ਆ ਗਿਆ - ਪੀਰੀ ਦੇ ਨਾਲ ਮੀਰੀ ਜੋੜਨੀ ਲਾਜ਼ਮੀ ਬਣ ਗਈ। ਸ਼ਾਂਤਮਈ ਚੱਲ ਰਹੇ ਧਰਮ ਪ੍ਰਚਾਰ ਦੇ ਨਾਲ ਧਰਮ ਯੁੱਧ ਦੀ ਜ਼ਰੂਰਤ ਬੇਹੱਦ ਸ਼ਿਦੱਤਪੂਰਨ ਬਨਦੀ ਚਲੀ ਗਈ। ਦੀਨ ਦੁਖੀ ਤੇ ਨਿਮਾਣਿਆ ਨਿਤਾਣਿਆਂ ਦੀ ਰੱਖਿਆ ਲਈ ਤਲਵਾਰ ਸੂਤਣੀ ਜ਼ਰੂਰੀ ਹੋ ਗਈ ਇਸੇ ਤਬਦੀਲੀ ਦਾ ਜ਼ਿਕਰ ਗੁਰੂ ਘਰ ਦੇ ਚਸ਼ਮਦੀਦ ਗਵਾਹ ਭਾਈ ਗੁਰਦਾਸ ਇੰਝ ਕਰਦੇ ਹਨ -

***ਪੰਜ ਪਿਆਲੇ ਪੰਜ ਪੀਰ ਛਠਮ ਪੀਰ ਬੈਠਾ ਗੁਰ ਭਾਰੀ।***
***ਅਰਜਨ ਕਾਇਆ ਪਲਟ ਕੈ ਮੂਰਤਿ ਹਰਿ ਗੋਬਿੰਦ ਸਵਾਰੀ।***

ਛੇਵੀਂ ਨਾਨਕ ਜੋਤ ਨੇ ਜ਼ੁਲਮੋ-ਤਸ਼ੱਦਦ ਦੇ ਮਾਰੂ ਵੇਗ ਨੂੰ ਠੱਲ੍ਹ ਪਾਉਣ ਲਈ ਘੋੜੇ, ਜੋੜੇ ਅਤੇ ਅਸਤਰ ਸ਼ਸਤਰ ਹੀ ਨਹੀਂ ਧਰਮ ਹਿੱਤ ਵਰਤੇ ਸਗੋਂ, ਯੁੱਧ ਕਰਨ ਲਈ ਸਾਧਾਰਨ ਲੋਕਾਂ ਦੀ ਸੈਨੀ ਵੀ ਤਿਆਰ ਕੀਤੀ। ਅਕਾਲ ਤਖਤ ਦੇ ਸਿਰਜਕ ਪਾਤਿਸ਼ਾਹ ਨੇ ਧਰਮ ਯੁੱਧ ਦੇ ਚਾਉ ਅਧੀਨ ਹਥਿਆਰਾਂ ਨਾਲ ਲੈੱਸ ਸੁਸਿਖਿਅਤ ਫੌਜਾਂ ਨਾਲ ਆਮ ਸਾਧਾਰਨ ਵਿਅਕਤੀ, ਕਿਸਾਨ, ਹਟਵਾਣੀਏ, ਹਲਵਾਈ ਅਤੇ ਹੋਰ ਦੂਜੇ ਨਿਰਬਲ ਆਖੇ ਜਾਂਦੇ ਲੋਕਾਂ ਤੋਂ ਯੁੱਧ ਕਰਾ ਕੇ ਸ਼ਾਨਦਾਰ ਜਿੱਤਾ ਪ੍ਰਾਪਤ ਕੀਤੀਆਂ। ਪਹਿਲੀ ਵਾਰ ਸੀ ਜਦੋਂ ਹਕੂਮਤ ਅਤੇ ਜਨਤਾ ਦੀ ਜੰਗ ਵਿਚ ਫਤਹਿ ਨੇ ਨੇਕੀ ਅਤੇ ਸੱਚਾਈ ਅਰਥਾਤ ਜਨਤਾ ਦੇ ਪੈਰ ਚੁੰਮੇ ਸਨ। ਸੱਤਵੇਂ ਅਤੇ ਅੱਠਵੇਂ ਗੁਰੂ ਸਾਹਿਬਾਨ ਨੇ ਆਪਣੇ ਸਿੱਖਾਂ ਸੇਵਕਾਂ ਨੂੰ ਦਇਆ, ਧਰਮ, ਸ਼ੀਤਲਤਾ ਅਤੇ ਪਰਉਪਕਾਰੀ ਬਣੇ ਰਹਿਣ ਦੀ ਸਿੱਖਿਆ ਦ੍ਰਿੜਾਈ ਜਦੋਂ ਕਿ ਨੌਵੇਂ ਪਾਤਿਸ਼ਾਹ ਸੱਚੇ ਸੁੱਚੇ ਮਾਨਵੀ ਧਰਮ ਤੇ ਪਹਿਰਾ ਦਿੰਦਿਆਂ, ਨਿਰਭੈਤਾ, ਨਿਰਵੈਰਤਾ, ਦਲੇਰੀ ਅਤੇ ਸੂਰਬੀਰਤਾ ਦੀ ਅਦੁੱਤੀ ਉਦਾਹਰਣ ਬਣਦਿਆਂ ਇਕ ਨਿਵੇਕਲੇ ਹਸਤਾਖਰ ਸਿੱਧ ਹੋਏ -

***ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ।***
***ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥***
***ਪੰਨਾ - 1427***

ਇਹ ਗੌਰਵ ਅਤੇ ਵਡੱਪਣ ਕੇਵਲ ਖਾਲਸਾ ਸਿਰਜਕਾਂ ਦੀ ਹੀ ਝੋਲੀ ਪਿਆ ਹੈ ਕਿਉਂਕਿ ਇਸ ਦੁਨੀਆਂ ਵਿਚ ਕੋਈ ਅਜਿਹੀ ਉਦਾਹਰਣ ਨਹੀਂ ਜਿੱਥੇ ਮਕਤੂਲ ਖੁਦ ਚੱਲ ਕੇ ਕਾਤਲ ਦੇ ਦਰ 'ਤੇ ਢੁੱਕਾ ਹੋਵੇ। ਸੀਸ ਝੁਕਾਉਣ ਦੀ ਬਜਾਇ ਸੀਸ ਕਟਾਉਣ ਵਾਲੇ ਅਗੰਮੜੇ ਗੁਰੂ ਸਾਹਿਬਾਂ ਦਾ ਸਾਕਾ ਸੱਚਮੁੱਚ ਬੇਮਿਸਾਲ ਹੈ। ਇੱਥੇ ਇਹ ਗੇਲ ਕਹਿਣੀ ਵੀ ਅਨਉਚਿਤ ਨਹੀਂ ਹੋਵੇਗੀ ਕਿ ਜਦੋਂ ਬਾਂਕੇ ਗੁਰੂ ਗੋਬਿੰਦ ਸਿੰਘ ਨੂੰ ਭਾਈ ਜੈਤਾ ਜੀ ਦੀ ਜ਼ੁਬਾਨੀ ਉਸ ਦੁਖਦਾਈ ਘਟਨਾ ਦੀ ਖਬਰ ਮਿਲੀ ਕਿ ਹਜ਼ਾਰਾਂ ਸਿੱਖਾਂ ਸੇਵਕਾਂ ਦੇ ਹੁੰਦਿਆਂ ਵੀ ਔਰੰਗਜ਼ੇਬ ਦੀ ਵੰਗਾਰ 'ਤੇ ਕੋਈ ਕੁਰਬਾਨ ਹੋਏ ਗੁਰੂ ਦਾ ਸੀਸ ਲੈਣ ਲਈ ਅੱਗੇ ਨਹੀਂ ਵਧਿਆ ਤਾਂ ਇਸ ਮਰਹਲੇ ਤੇ ਸਾਹਿਬੇ ਕਮਾਲ ਨੇ ਅਜਿਹੇ 'ਖਾਲਸੇ' ਦੀ ਸਾਜਨਾ ਦੀ ਦ੍ਰਿੜ੍ਹ ਪ੍ਰਤਿਗਿਆ ਕੀਤੀ ਜੋ ਲੱਖਾਂ ਦੀ ਭੀੜ ਵਿਚੋਂ ਅਲੱਗ ਹੀ ਆਨ, ਸ਼ਾਨ ਤੇ ਪਹਿਚਾਣ ਰੱਖਦਾ ਹੋਵੇ। ਇੰਝ, ਕੌਮ ਦੇ ਅੰਦਰ ਨਵਾਂ ਉਮਾਹ, ਚਾਅ, ਉਤਸ਼ਾਹ ਸਾਹਸ ਜੁਰਅਤ, ਅਣਖ, ਬੀਰਤਾ, ਜਾਂਬਾਜੀ ਅਤੇ ਚੇਤਨਾ ਪੈਦਾ ਕਰਨ ਲਈ ਦਸ਼ਮੇਸ਼ ਪਿਤਾ ਨੇ ਆਪਣੀ ਸਮੁੱਚੀ ਤਵੱਜੋਂ, ਤਾਕਤ ਤੇ ਜੁਗਤੀ ਵਰਤਣੀ ਆਰੰਭੀ। ਕਲਗੀਧਰ ਪਾਤਿਸ਼ਾਹ ਦਾ ਪਾਉਂਟਾ ਗਵਨ ਵੀ ਇਸੇ ਭਾਰੀ ਤਿਆਰੀ ਦਾ ਹੀ ਹਿੱਸਾ ਸੀ ਜਿੱਥੇ ਜਮਨਾ ਦੇ ਰਮਣੀਕ ਤੇ ਸਰਸਬਜ਼ ਕਿਨਾਰਿਆਂ 'ਤੇ ਨੀਮ ਪਹਾੜੀ ਚੌਗਿਰਦੇ ਵਿਚ ਸਾਢੇ ਚਾਰ ਵਰ੍ਹੇ ਜ਼ੋਰ ਸ਼ੋਰ ਨਾਲ ਅਭਿਆਸ ਹੁੰਦੇ ਰਹੇ। ਪਹਾੜੀ ਰਾਜਿਆਂ ਨਾਲ ਟੱਕਰ, ਬਾਦਸ਼ਾਹੀ ਹੁਕਮਾਂ ਦੀ ਉਲੰਘਣਾ ਅਤੇ ਭੰਗਾਣੀ ਦਾ ਯੁੱਧ ਉਸੇ ਇਨਕਲਾਬੀ ਖਾਲਸਾ ਦੀ ਸਾਜਨਾ ਦੀ ਤਿਆਰੀ ਦਾ ਹਿੱਸਾ ਸੀ ਜਿਸਨੇ ਆਬਿਹਯਾਤ ਪੀ ਕੇ ਸਦਾ ਸਦਾ ਲਈ ਅਮਰ ਹੋਣਾ ਸੀ। ਇਨ੍ਹਾਂ ਜੰਗਾਂ ਯੁੱਧਾਂ ਨੂੰ ਵਾਹਿਗੁਰੂ ਦਾ ਹੁਕਮ ਸਮਝ ਕੇ ਲੜਨ ਵਾਲੇ ਕਾਮਲ ਗੁਰੂ ਦਾ ਹੀ ਫ਼ੁਰਮਾਨ ਹੈ -

***ਜੀਤ ਭਈ ਰਨ ਭਯੋ ਉਝਾਰਾ।***
***ਸਿਮ੍ਰਤਿ ਕਰਿ ਸਭ ਘਰੋਂ ਸਿਧਾਰਾ।***
***ਰਾਖਿ ਲੀਯੋ ਹਮ ਕੋ ਜਗਰਾਈ।***
***ਲੋਹ ਘਟਾ ਅਨਤੈ ਬਰਸਾਈ।*** ***ਬਚਿਤ੍ਰ ਨਾਟਕ***

ਇਸ ਪ੍ਰਕਾਰ, ਵਿਵਿਧ ਢੰਗੀ ਤਿਆਰੀ ਅਧੀਨ ਘੋੜਿਆਂ ਜੋੜਿਆਂ ਦੀਆਂ ਮਸ਼ਕਾਂ, ਦੇਗ ਤੇਗ ਦਾ ਵਾਰਾ ਪਹਿਰਾ, ਸੰਖਾਂ

ਨਗਾਰਿਆਂ ਦੀਆਂ ਅਸਮਾਨ ਗੰਜਾਊ ਗੂੰਜਾਂ, ਸ਼ੇਰਾਂ ਸ਼ਿਕਾਰਾਂ ਦੀ ਚਰਚਾ ਅਤੇ ਸਭ ਤੋਂ ਵੱਧ ਕੇ ਜ਼ੁਲਮ ਅਤੇ ਜ਼ਾਲਮਾਂ ਨੂੰ ਨੱਥਣਾ ਦਸਵੇਂ ਨਾਨਕ ਦਾ ਦੈਨਿਕ ਵਰਤਾਰਾ ਬਣਦਾ ਗਿਆ। ਸ਼ੁਭ ਕਰਮਾਂ ਨੂੰ ਕਰਨ ਲਈ ਸ਼ਿਵਾ (ਵਾਹਿਗੁਰੂ) ਤੋਂ ਵਰ ਮੰਗਣ ਵਾਲੇ ਸਤਿਗੁਰੂ ਅਰਦਾਸ ਰੂਪ ਵਿਚ ਜੋਦੜੀ ਕਰਦੇ ਹਨ –

*ਅਰੁ ਸਿਖ ਹੋ ਆਪਨੇ ਹੀ ਮਨ ਕੌ*
*ਇਹ ਲਾਲਚ ਹਉ ਗੁਨ ਤਉ ਉਚਰੋਂ।*
*ਜਬ ਆਵ ਕੀ ਅਉਧ ਨਿਦਾਨ ਬਨੇ।*
*ਅਤ ਹੀ ਰਨ ਮੇ ਤਬ ਜੂਝ ਮਰੋਂ।*

ਜ਼ਿਹਨੀ, ਜਿਸਮਾਨੀ, ਮਾਨਸਿਕ, ਬੌਧਿਕ ਆਤਮਿਕ, ਸਭਿਆਚਾਰਕ ਅਤੇ ਮਨੋਵਿਗਿਆਨਕ ਤੌਰ 'ਤੇ ਪਰਿਪੂਰਨ, ਸਰਵ ਕਲਾ ਸੰਪੂਰਨ, ਗੈਰਤਮੰਦ, ਯੋਧੇਸ਼ਵਰ ਅਤੇ ਦਰਵੇਸ਼ ਗੁਰੂ ਜੀ ਬਾਰੇ ਮੁਹੰਮਦ ਲਤੀਫ ਦੀ ਇਹ ਟਿੱਪਣੀ ਕਿੰਨੀ ਸਹੀ ਹੈ–

'ਉਹ ਯੁਗ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਵਾਲਾ ਸਹੀ ਮਹਾਂਪੁਰਖ ਸੀ।'

ਧਰਮ ਆਚਾਰੀਆ ਹੁੰਦਿਆਂ ਦੁਸ਼ਟ ਭੰਜਕ, ਦਲ ਭੰਜਕ ਅਤੇ ਗਰਬ ਗੰਜਕ ਹੋਣਾ ਸਮੁੱਚੇ ਸੰਸਾਰ ਦੇ ਇਤਿਹਾਸ ਦੀ ਨਾਯਾਬ ਮਿਸਾਲ ਹੈ। ਬਚਿੱਤਰ ਨਾਟਕ ਇਸ ਗੱਲ ਦੀ ਸੂਝ ਦਿੰਦਾ ਹੈ ਕਿਉਂਕਿ ਦਸਵੇਂ ਨਾਨਕ ਦਾ ਜਗਤ ਅਵਤਰਣ ਵਿਸ਼ੇਸ਼ ਸਿੱਧੀ ਲਈ ਸੀ –

*ਹਮ ਇਹ ਕਾਜ ਜਗਤ ਮੋ ਆਏ*
*ਧਰਮ ਹੇਤ ਗੁਰਦੇਵ ਪਠਾਏ।*
*ਜਹਾਂ ਤਹਾ ਤੁਮ ਧਰਮ ਬਿਥਾਰੋ।*
*ਦੁਸਟ ਦੋਖੀਅਨੁ ਪਕਰਿ ਪਛਾਰੋ।*
...........................
*ਧਰਮ ਚਲਾਵਨ ਸੰਤ ਉਬਾਰਨ*
*ਦੁਸਟ ਸਭਨ ਕੌ ਮੂਲ ਉਪਾਰਨ।* **ਬਚਿਤ੍ਰ ਨਾਟਕ**

ਇੰਝ, ਗੰਗਾ ਦੀਆਂ ਵਿਸ਼ਾਲ ਲਹਿਰਾਂ ਲਾਗੇ ਮਨੁੱਖੀ ਜਾਮਾ ਧਾਰਨ ਵਾਲੇ, ਸਤਲੁਜ ਦੀਆਂ ਨੀਲੱਤਣਾਂ ਸੰਗ ਬਾਲ ਅਠਖੇਲੀਆਂ ਕਰਨ ਵਾਲੇ ਜਮਨਾ ਕੰਢੇ ਭਾਵੀ ਸਮਿਆਂ ਦੀ ਸਬੀਲਾਂ ਬਣਾਉਣ ਵਾਲੇ ਅਤੇ ਗੋਦਾਵਰੀ ਦੇ ਚਿਰੰਜੀਵੀ ਕਿਨਾਰਿਆਂ 'ਤੇ ਪੰਜ ਭੂਤਕ ਦੇਹ ਸਮੇਟਣ ਵਾਲੇ ਚੋਜੀ ਪ੍ਰੀਤਮ ਦੇ ਲਾਸਾਨੀ ਵਿਅਕਤੀਤ੍ਵ ਵਿਚ ਇਨ੍ਹਾਂ ਦਰਿਆਵਾਂ ਜਿਹੀ ਵਿਸ਼ਾਲਤਾ, ਵਿਰਾਟਤਾ, ਨਿਰੰਤਰਤਾ, ਅਨੰਤਤਾ, ਬੇਅੰਤਤਾ, ਸੁਤੰਤਰਤਾ ਅਤੇ ਨਿਯੰਤਰਤਾ ਦ੍ਰਿਸ਼ਟੀਗੋਚਰ ਹੁੰਦੀ ਹੈ। 'ਗੋਬਿੰਦ ਸਾਗਰ' ਵਿਚ ਪ੍ਰੋ. ਪਿਆਰਾ ਸਿੰਘ ਪਦਮ ਦਾ ਇਹ ਕਥਨ ਬੜਾ ਹੀ ਅਰਥ ਗਰਭਿਤ ਹੈ ਕਿ 'ਆਪ ਦਾ ਜੀਵਨ ਇਕ ਨਾਟਕ ਸੀ ਜਿਸ ਨੇ ਇਉਂ ਵੱਖ-ਵੱਖ ਦਰਿਆਵਾਂ ਕਿਨਾਰੇ ਵਿਭਿੰਨ ਝਾਕੀਆਂ ਦਰਸਾ ਕੇ ਉੱਤਰ ਤੋਂ ਦੱਖਣ ਤੱਕ ਸਾਰੇ ਹਿੰਦ ਨੂੰ ਹਲੂਣਾ ਦਿਤਾ ਪਰ ਇਹ ਗੱਲ ਧਿਆਨ ਵਿਚ ਰੱਖਣ ਵਾਲੀ ਹੈ ਕਿ ਉਹ ਸ਼ਿਵਾ ਜੀ ਜਾਂ ਨਿਪੋਲੀਅਨ ਵਾਂਗ ਕੇਵਲ ਤਲਵਾਰੀਏ ਨਹੀਂ ਸਨ ਸਗੋਂ ਉਨ੍ਹਾਂ ਨੇ ਅਧਿਆਤਮਿਕ ਤੇ ਕਲਾਤਮਿਕ ਸ਼ਕਤੀਆਂ ਨੂੰ ਜ਼ਿੰਦਗੀ ਦੇ ਵਿਕਸਾਉਣ ਖ਼ਾਤਿਰ ਪੂਰੀ ਤਰਾਂ ਵਰਤਿਆ।"

1699 ਦੀ ਵਿਸਾਖੀ ਤੇ, ਖਾਲਸਾ ਸਾਜਨਾ ਦੀ ਵਿਧੀਵਤ ਵਿਉਂਤ, ਸਾਹਿਬੇ ਜਮਾਨ ਦਾ ਕੋਈ ਆਪਣਾ ਇਕੱਲਾ ਕਾਰਾ ਫੈਸਲਾ ਨਹੀਂ ਸੀ ਸਗੋਂ ਪੰਚਮ ਗੁਰਾਂ ਦੇ ਸਮੇਂ ਤੋਂ ਹਰ ਵਿਸਾਖੀ ਤੇ ਹਰ ਦੀਵਾਲੀ 'ਤੇ ਸਿੱਖ ਸ਼ਰਧਾਲੂਆਂ ਦਾ ਕੇਂਦਰੀ ਧਰਮ ਸਥੱਲ 'ਤੇ ਜੁੜਨਾ ਤੇ ਆਸ਼ੀਰਵਾਦ ਤੇ ਅਗਵਾਈ ਲੈਣੀ ਇੱਕ ਅਨਿਵਾਰੀ ਕਰਮ ਬਣ ਚੁੱਕਾ ਸੀ। ਖਿੜੀ ਮੌਲੀ, ਰੰਗ ਵਟਾਉਂਦੀ ਅਤੇ ਅੰਗੜਾਈਆਂ ਭਰਦੀ ਖੁੱਲੀ ਰੁੱਤ ਫਿਰ ਮੰਦ ਮੰਦ ਨਿੱਘਾ ਮੌਸਮ, ਸੁਖਾਣੀ ਰੁੱਤ, ਫਸਲੀ ਰੁਝੇਵਿਆਂ ਤੋਂ ਪਹਿਲੇ ਫੁਰਸਤੀ ਪਲ, ਆਉਣ ਵਾਲੇ ਖੁਸ਼ਹਾਲ ਦਿਨਾਂ ਦਾ ਉਮਾਹ ਸਭ ਗੁਰੂ ਸਾਹਿਬਾਨ ਦੇ ਜ਼ਿਹਨ ਵਿਚ ਸੀ। ਪੰਜਵੇਂ ਪਾਤਿਸ਼ਾਹ ਨੇ ਇਹ ਇਕੱਠ ਸ੍ਰੀ ਅੰਮ੍ਰਿਤਸਰ ਕੀਤੇ, ਛੇਵੇਂ ਅਤੇ ਸੱਤਵੇਂ ਗੁਰਾਂ ਨੇ ਕੀਰਤਪੁਰ ਅਤੇ ਨੌਵੇਂ ਅਤੇ ਦਸਵੇਂ ਪਾਤਿਸ਼ਾਹਾਂ ਨੇ ਸ੍ਰੀ ਆਨੰਦਪੁਰ ਸਾਹਿਬ ਵਿਖੇ। ਗੁਰੂ ਦੇ ਇਕ ਹੁਕਮ 'ਤੇ, 1699 ਦੀ ਵਿਸਾਖੀ 'ਤੇ ਚੌਂਹ ਕੂੰਟਾਂ ਤੋਂ ਸੰਗਤਾਂ ਪੁੱਜੀਆਂ ਕਿਉਂਕਿ ਇਸ ਵਾਰ ਗੁਰੂ ਜੀ ਨੇ ਇਕ ਨਿਰਾਲਾ ਸੁਨੇਹਾ ਜੁ ਘੱਲਿਆ ਸੀ ਸਾਬਤ ਸੂਰਤ ਆਉਣ ਦਾ। ਗੁਰੂ ਸੇਵਕਾਂ ਨਾਲ ਗੁਰੂ ਭੂਮੀ ਦੇ ਰਾਹ ਅੱਟੇ ਪਏ ਸਨ। ਹੀਣੇ-ਖੀਣੇ, ਨਿਮਾਣੇ ਨਿਤਾਣੇ, ਰੋਲੇ ਮਧੋਲੇ ਤੇ ਲੁੱਟੇ ਪੁੱਟੇ ਸਭ ਕੰਮੀ-ਕਮੀਣ ਗੁਰੂ ਮਿਹਰ ਲਈ ਢੁਕੇ। ਮੈਕਾਲਿਫ ਅਨੁਸਾਰ ਕੋਈ ਅੱਸੀ ਹਜ਼ਾਰ ਦਾ ਇਕੱਠ ਸੀ ਆਨੰਦ ਨਗਰੀ ਵਿਖੇ। ਚਾਰੇ ਪਾਸੇ ਇਕ ਉਮੰਗ ਸੀ ਇਕ ਤਰੰਗ। ਚੁਫੇਰੇ ਜਲਾਲ ਸੀ ਨਿਰਾ ਜਮਾਲ। ਤਦੇ ਸੰਗਤ ਨੇ ਇਕ ਇਲਾਹੀ ਕੌਤਕ ਡਿੱਠਾ। ਇਕ ਅਸਲੋਂ ਅਲੋਕਾਰਾ ਨਾਟਕ, ਇਕ ਵਚਿੱਤਰ ਨਾਟਕ। ਇਕ ਸ਼ਾਹੀ ਚੋਜ, ਇਕ ਨਾਯਾਬ ਝਾਕੀ, ਇਕ ਲਾਸਾਨੀ ਕਾਰਨਾਮਾ ਇਕ ਦੈਵੀ ਕ੍ਰਿਸ਼ਮਾ, ਇਕ ਕਰਤਾਰੀ ਚੋਜ, ਇਕ ਵਿਸਮੈਜਨਕ ਸਾਕਾ। ਮਾਨਸ ਦੀ ਇਕ ਜਾਤ ਦਾ ਸਾਖਿਆਤ ਨਜ਼ਾਰਾ। ਨੰਗੀ ਤਲਵਾਰ ਦੀ ਧਾਰ 'ਤੇ ਵਿਸ਼ਾਲ ਇਕੱਠ 'ਤੋਂ ਵਾਰੋ ਵਾਲੀ ਪੰਜ ਸਿਰਾਂ ਦੀ ਭੇਟ ਚੌਥੇ ਨਾਨਕ ਦੇ ਇਸ ਗੁਰਵਾਕ ਦਾ ਸਮੂਰਤੀਕਰਨ ਹੀ ਸੀ –

*ਸਤਿਗੁਰ ਆਗੈ ਸੀਸੁ ਭੇਟ ਦੇਉ*
*ਜੇ ਸਤਿਗੁਰ ਸਾਚੇ ਭਾਵੈ॥* ***ਪੰਨਾ – 1114***

ਵੱਡੀਆਂ ਛੋਟੀਆਂ, ਉੱਚੀਆਂ ਨੀਵੀਆਂ ਅਤੇ ਸ਼ੂਦਰ

ਆਖੀਆਂ ਜਾਂਦੀਆਂ ਜਾਂਤਾ ਵਿਚੋਂ ਆਏ ਪੰਜ ਸਿਰਾਂ ਦੀ ਭੇਟ ਸਭ ਵਿਤਕਰਿਆਂ ਤੇ ਵਰਣ ਵਿੱਥਾਂ ਤੋਂ ਰਹਿਤ ਸਮਾਜ ਸਿਰਜਣਾ ਦਾ ਇੱਕ ਪ੍ਰਤੀਕ ਸੀ – ਸ਼ੁੱਧ ਇਨਸਾਨ ਭਾਵ ਖਾਲਸੇ ਦੀ ਸਾਜਣਾ ਦਾ ਇਕ ਪ੍ਰਤੱਖ ਅਮਲ ਜਿਸਨੇ ਇਕ ਕ੍ਰਾਂਤੀਕਾਰੀ ਕਾਰਜ ਕੀਤਾ ਕਿਉਂਕਿ ਜੋ ਹੁਣ ਤੱਕ ਰੱਬ ਦਾ ਨਾਂ ਲੈਣ ਤੋਂ ਵੰਚਿਤ ਸਨ, ਉਹ ਪੰਜ ਪੰਜ ਬਾਣੀਆਂ ਪੜ੍ਹਨ ਦੇ ਸਮਰੱਥ ਹੋ ਗਏ। ਜੋ ਹਥਿਆਰਾਂ ਦੀ ਕਲਪਨਾ ਨਹੀਂ ਸਨ ਕਰ ਸਕਦੇ ਉਹ ਹਥਿਆਰ ਚਲਾਉਣ ਲੱਗੇ। ਜੋ ਦੂਜੇ ਦਾ ਪਰਛਾਵਾਂ ਨਹੀਂ ਸਨ ਲੈ ਸਕਦੇ ਉਹ ਭਾਈ ਸਾਹਿਬ (ਪਿਆਰੇ) ਬਣ ਸਕੇ। ਜਾਤਾਂ ਮਿਟ ਗਈਆਂ, ਪਾਤਾਂ ਮਿਟ ਗਈਆਂ, ਵਰਣ ਮਿਟ ਗਏ, ਗੋਤ ਮਿਟ ਗਏ। ਇਕੋ ਬਾਟੇ ਵਿਚੋਂ ਅੰਮ੍ਰਿਤ ਪਿਲਾਉਣ ਵਾਲੇ ਨੇ ਜਿੱਥੇ ਜੀਵਨ ਮੁਕਤ ਕਰ ਦਿਤਾ ਉਥੇ ਗੁਰੂ ਨਾਨਕ ਪਾਤਿਸ਼ਾਹ ਦੀ 'ਜਪੁਜੀ' ਵਿਚਲੀ ਵਿਚਾਰਧਾਰਾ ਨੂੰ ਵੀ ਅਮਲੀ ਜਾਮਾ ਪਹਿਨਾ ਦਿਤਾ ਜਿਸ ਅਨੁਸਾਰ 'ਪੰਚ ਪਰਵਾਣ ਪੰਚ ਪਰਧਾਨੁ' ਅਤੇ 'ਪੰਚੇ ਪਾਵਹਿ ਦਰਗਹਿ ਮਾਨੁ' ਦੀ ਭਵਿੱਖ ਬਾਣੀ ਕੀਤੀ ਹੋਈ ਸੀ। ਇਸ ਪ੍ਰਕਾਰ ਅ+ਮ੍ਰਿਤ ਹੋਣ ਤੋਂ ਭਾਵ ਸਦੀਵਤਾ ਹਾਸਿਲ ਕਰਨਾ ਹੈ ਜਿਸਦਾ ਜ਼ਿਕਰ ਰਿਗਵੇਦ ਵਿਚ ਵੀ ਉਪਲਬਧ ਹੈ –

***ਤਮਸੋ ਮਾ ਜਯੋਤਿਰ ਗਮਯ।***
***ਅਸਤੋ ਮਾ ਸਤਯੋ ਗਮਯ।***
***ਮ੍ਰਿਤਯੋ ਮਾ ਅਮ੍ਰਿਤਯੋ ਗਮਯ।***

ਇਸ ਤਰ੍ਹਾਂ ਆਦਿ ਕਾਲ, ਚਿਰਕਾਲ ਤੇ ਸਦੀਵ ਕਾਲ ਤੋਂ ਸਭ ਰਿਸ਼ੀ ਮੁਨੀ, ਪੀਰ ਪੈਗੰਬਰ ਤੇ ਵਲੀ ਔਲੀਏ ਇਕੋ ਹੀ ਅਰਦਾਸ ਕਰਦੇ ਰਹੇ ਹਨ ਕਿ ਪ੍ਰਭੂ ਉਨ੍ਹਾਂ ਨੂੰ ਹਨੇਰੇ ਤੋਂ ਪ੍ਰਕਾਸ਼, ਅਸੱਤ ਤੋਂ ਸੱਤ ਤੇ ਮੌਤ ਤੋਂ ਅੰਮ੍ਰਿਤ ਵੱਲ ਲਿਜਾਣ ਵਿਚ ਸਹਾਈ ਹੋਵੇ। ਆਬਿਹਯਾਤ, ਅੰਮ੍ਰਿਤਰਸ, ਅੰਮ੍ਰਿਤਸਰ, ਅੰਮ੍ਰਿਤ ਕੁੰਡ ਤੇ ਅੰਮ੍ਰਿਤ ਜਿਹੇ ਪਦ ਇਸੇ ਕਰਕੇ ਸਾਡੇ ਸਾਹਿਤ ਦਾ ਅਨਿੱਖੜ ਅੰਗ ਰਹੇ ਹਨ। 1699 ਵਿਚ ਵਿਸਾਖੀ ਦਿਵਸ 'ਤੇ, ਪਿਉ ਦਾਦੇ ਤੇ ਇਸ ਅਮੁੱਲ ਨਿਧਾਨ ਵਿਚੋਂ ਅੰਮ੍ਰਿਤ ਦੀਆਂ ਬੂੰਦਾਂ ਪਿਲਾਉਂਦਿਆਂ ਦਸਵੇਂ ਨਾਨਕ ਜੀ ਨੇ ਜਰਜਰਾ ਚੁੱਕੀ ਕੌਮ ਨੂੰ ਨਵੇਂ ਸਿਰੇ ਤੋਂ ਧਰਮ ਯੁਕਤ ਤਾਕਤ ਬਖਸ਼ੀ। ਉਸਦੀ ਥਾਪਣਾ ਨਾਲ ਸਵਾ ਸਵਾ ਲੱਖ ਨਾਲ ਜੂਝ ਮਰਨ ਵਾਲਾ ਖਾਲਸਾ ਹੋਂਦ ਵਿਚ ਆਇਆ ਜਿਸ ਦਾ ਸਿੱਧਾ ਸਬੰਧ ਵਾਹਿਗੁਰੂ ਨਾਲ ਜੋੜਦਿਆਂ ਫਤਹਿ ਵੀ ਉਸ ਅਕਾਲ ਦੀ ਹੀ ਗੁੰਜਾਈ। ਦਯਾ, ਧਰਮ, ਹਿੰਮਤ ਸਾਹਿਬ ਤੇ ਮੁਹਕਮ ਦਾ ਸੁਮੇਲ ਖਾਲਸਾ ਪੰਜ ਪਿਆਰਿਆਂ ਵਜੋਂ ਪ੍ਰਵਾਨ ਚੜ੍ਹ ਕੇ ਕਿੰਨਾ ਮਹਾਨ, ਕਿੰਨਾ ਉੱਦਾਤ ਤੇ ਕਿੰਨਾ ਸਮਰੱਥ ਬਣ ਗਿਆ। ਗੁਰੂ ਸਾਹਿਬ ਦੇ ਆਪਣੇ ਸ਼ਬਦਾਂ ਵਿਚ –

***ਖ਼ਾਲਸਾ ਮੇਰੋ ਰੂਪ ਹੈ ਖਾਸ।***
***ਖ਼ਾਲਸੇ ਮਹਿ ਹਉ ਕਰੋ ਨਿਵਾਸ।***
...................................
***ਖ਼ਾਲਸਾ ਮੇਰੋ ਪਿੰਡ ਪ੍ਰਾਨ।***
***ਖ਼ਾਲਸਾ ਮੇਰੀ ਜਾਨ ਕੀ ਜਾਨ।***
.................................
***ਹੌਂ ਖ਼ਾਲਸੇ ਕੋ ਖਾਲਸਾ ਮੇਰੋ***
***ਓਤਪੋਤ ਸਾਗਰ ਬੂੰਦੇਰੋ।*** ***ਸਰਬ ਲੋਹ ਗ੍ਰੰਥ***

ਪੰਜ ਸਿੰਘਾਂ ਨੂੰ ਇਕ ਦੂਜੇ ਵਿਚ ਅਭੇਦ ਕਰਦਿਆਂ ਅੰਮ੍ਰਿਤ ਦਾਤੇ ਨੇ ਫੁਰਮਾਇਆ "ਅੱਜ ਤੋਂ ਤੁਸੀਂ ਭਾਈ ਭਾਈ ਹੋ। ਸਭ ਦਾ ਇਸ਼ਟ ਅਕਾਲ ਪੁਰਖ ਹੈ। ਟੇਕ ਸੰਗਤ ਦੀ ਹੈ। ਪਰਚਾ ਸ਼ਬਦ ਦਾ ਹੈ, ਰਹਿਤ ਸਾਬਤ ਸੂਰਤ ਹੈ, ਅਮਲ ਤੇ ਨਸ਼ੇ ਵਰਜਿਤ ਹਨ, ਕਕਾਰ ਆਪਸੀ ਅਮਰ ਸਾਂਝ ਦੇ ਚਿੰਨ੍ਹ ਹਨ, ਕਰਣੀ ਸੰਜਮ ਦੀ ਹੈ, ਵਿਚਾਰ ਉੱਦਮ ਦਾ ਹੈ ਅਤੇ ਫਤਹਿ ਵਾਹਿਗੁਰੂ ਦੀ ਹੈ ਜਿਸ ਦੇ ਨਮਿੱਤ ਹੋ ਕੇ ਦੇਗ ਤੇ ਤੇਗ, ਧਰਮ ਤੇ ਨਿਯਮਾਂ ਦੀ ਸਥਾਪਤੀ ਲਈ ਚਲਾਉਣੀ ਹੈ।" ਇਹੋ ਖਾਲਸਾ ਸਾਜਨਾ ਦਾ ਅਸਲ ਸੰਕਲਪ ਸੀ। ਦੂਜੇ ਅਰਥਾਂ ਵਿਚ ਇਹ ਖਾਲਸਾ ਅਕਾਲ ਪੁਰਖ ਦਾ ਬਾਹਰੀ ਸਾਕਾਰ ਰੂਪ ਸੀ। ਅੰਮ੍ਰਿਤ ਦਾਤੇ ਨੇ ਫਿਰ ਇਨ੍ਹਾਂ ਪੰਜਾਂ ਸਿੰਘਾਂ ਤੋਂ ਆਪਣੇ ਲਈ ਅੰਮ੍ਰਿਤ ਦੀ ਦਾਤ ਮੰਗੀ ਅਤੇ ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਬਣੇ। ਮਨੁੱਖਤਾ ਦੇ ਜੀਵਤ ਇਤਿਹਾਸ ਵਿਚ ਇਹ ਘਟਨਾ ਵੀ ਬੇਹੱਦ ਅਲੌਕਿਕ ਸੀ ਕਿ ਗੁਰੂ ਆਪਣੇ ਸਿੱਖਾਂ ਦਾ ਮੁਰੀਦ ਬਣਿਆ ਹੋਵੇ। ਫਰਸ਼ ਤੋਂ ਉਠਾ ਕੇ ਆਪਣੇ ਸੇਵਕਾਂ ਨੂੰ ਗੁਰੂ ਸਾਹਿਬ ਨੇ ਅਰਸ਼ਾਂ 'ਤੇ ਚੜ੍ਹਾ ਦਿੱਤਾ ਤੇ ਉਸਦੀ ਕੁਲ, ਕਰਮ, ਜਾਤ, ਰੰਗ ਤੇ ਹੋਰ ਭਿੰਨ ਭੇਦ ਸਭ ਮੇਟ ਦਿਤੇ। ਗਿਆਨੀ ਲਾਲ ਸਿੰਘ (ਚੋਣਵੀਂ ਬਾਣੀ ਦਸਮ ਗ੍ਰੰਥ ਵਿਚ) ਲਿਖਦੇ ਹਨ–

ਇਹ ਸਿਰਜਨਾ ਮਾਨਵਤਾ ਦੇ ਇਤਿਹਾਸ ਵਿਚ ਅਜੋੜ ਹੈ ਅਤੇ ਅਨੁਭਵ ਵਿਚ ਆ ਸਕਣ ਵਾਲੀ ਵੱਡੀ ਤੋਂ ਵੱਡੀ ਕਰਾਮਾਤ ਹੈ।' ਸਚਮੁੱਚ ਖਾਲਸਾ ਪੰਥ ਦੀ ਸਾਜਨਾ ਹਿੰਦੁਸਤਾਨ ਦੇ ਇਤਿਹਾਸ ਵਿਚ ਲੋਕਤੰਤਰੀ ਵਿਧਾਨ ਦੀ ਪ੍ਰਥਮ ਮਿਸਾਲ ਹੈ ਜਿਸਨੇ ਤਾਕਤ ਦਾ ਵਿਕੇਂਦਰੀਕਰਨ ਕਰਕੇ ਸ਼ਕਤੀ ਲੋਕਾਂ ਦੇ ਹੱਥ ਸੌਂਪੀ। ਆਪਣੇ ਖਾਲਸੇ ਪ੍ਰਤਿ ਡੁੱਲ੍ਹ-ਡੁੱਲ੍ਹ ਪੈਂਦੇ ਪਿਆਰ ਦੁਲਾਰ ਦਾ ਪ੍ਰਗਟਾਵਾ ਕੇਹਾ ਸੁੰਦਰ ਹੈ –

***ਯੁੱਧ ਜਿਤੇ ਇਨਹੀ ਕੇ ਪ੍ਰਸਾਦਿ।***
***ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ।***
......................................
***ਇਨ ਹੀ ਕੀ ਕ੍ਰਿਪਾ ਤੇ ਸਜੇ ਹਮ ਹੈਂ***
***ਨਹੀਂ ਮੋ ਸੇ ਗਰੀਬ ਕਰੋਰ ਪਰੇ।***

ਇਹ ਅਲਫਾਜ਼ ਦਸਮ ਪਿਤਾ ਦੀ ਲਾਸਾਨੀਅਤ, ਰੂਹਾਨੀਅਤ ਅਤੇ ਇਨਸਾਨੀਅਤ ਹੀ ਉਜਾਗਰ ਨਹੀਂ ਕਰਦੇ ਸਗੋਂ ਜਿੰਦਾ ਦਿਲੀ, ਫਰਾਖਦਿਲੀ, ਨਿਰਮਾਣਤਾ, ਵਡੱਪਣ, ਨਿਰਮਲਤਾ, ਹਲੀਮੀ ਤੇ ਮਹਾਨਤਾ ਵੀ ਦਰਸਾਉਂਦੇ ਹਨ। ਕਲਗੀਧਰ ਪਾਤਿਸ਼ਾਹ ਦੇ ਦਰਬਾਰੀ ਕਵੀ ਭਾਈ ਨੰਦ ਲਾਲ ਉਨ੍ਹਾਂ ਨੂੰ ਦਰਵੇਸ਼ ਬਾਦਸ਼ਾਹ ਦੀ ਸੰਗਿਆ ਦਿੰਦਿਆਂ ਕਿੰਨਾ ਠੀਕ ਫੁਰਮਾਉਂਦੇ ਹਨ –

***ਕਾਦਰੇ ਹਰਕਾਰ ਗੁਰ ਗੋਬਿੰਦ ਸਿੰਘ।***
***ਬੇਕਸਾਂ ਰਾ ਯਾਰ ਗੁਰ ਗੋਬਿੰਦ ਸਿੰਘ।***

ਗੁਰੂ ਨਾਨਕ ਦੇ ਧਰਮ ਦਾ ਹਰ ਅਨੁਭਵੀ ਦੇਸੀ ਵਿਦੇਸ਼ੀ ਵਿਦਵਾਨ ਭਾਵੇਂ ਉਹ ਜੌਹਨ ਮੈਲਕਮ ਹੈ ਭਾਵੇਂ ਮੈਕਗ੍ਰੇਗਰ,

'ਆਤਮ ਮਾਰਗ', ਜੂਨ, 1999

ਚਾਹੇ ਕਨਿੰਘਮ ਹੈ ਚਾਹੇ ਮੈਕਾਲਿਫ ਬੇਸ਼ਕ ਗੋਕਲ ਚੰਦ ਨਾਰੰਗ ਹੈ ਜਾਂ ਸਵਾਮੀ ਵਿਵੇਕਾਨੰਦ, ਭਾਵੇਂ ਸਾਧੂ ਟੀ. ਐਲ ਵਿਸ਼ਵਾਨੀ ਹੈ, ਚਾਹੇ ਡਾ. ਰਾਧਾ ਕ੍ਰਿਸ਼ਨਨ ਹੈ ਜਾਂ ਡਾ. ਇੰਦੂ ਭੂਸ਼ਨ ਬੈਨਰਜੀ ਅਤੇ ਅਨੇਕ ਹੋਰ ਚਿੰਤਕ, ਵਿਚਾਰਵਾਨ ਅਤੇ ਰਹੱਸਵਾਦੀ ਲੇਖਕ, ਸਭਨਾਂ ਦਾ ਇੱਕ ਹੀ ਮਤਿ ਹੈ ਕਿ ਫੌਲਾਦੀ ਖੰਡੇ ਨਾਲ ਅੰਮ੍ਰਿਤ ਬਣਾ ਕੇ ਸਿੱਖੀ ਸਪਿਰਟ ਨੂੰ ਜਨਮ ਦੇਣ ਵਾਲੇ ਗੁਰੂ ਗੋਬਿੰਦ ਸਿੰਘ ਹੀ ਸਨ। ਉਨ੍ਹਾਂ ਦਾ ਮਿਸ਼ਨ ਸੀ ਸਤਾਏ ਲੋਕਾਂ ਨੂੰ ਜ਼ੁਲਮ ਤੇ ਸਿਤਮ ਤੋਂ ਬਚਾਉਣਾ।

ਅਤੇ ਮੱਧਕਾਲੀਨ ਸੂਫੀ ਸ਼ਾਇਰ ਬੁੱਲ੍ਹੇ ਸ਼ਾਹ ਦਾ ਕਲਾਮ ਤਾਂ ਵਾਕਈ ਕਮਾਲ ਹੈ –

***ਨਾ ਕਹੂੰ ਜਬ ਕੀ ਨਾ ਕਹੂੰ ਤਬ ਕੀ***
***ਬਾਤ ਕਰੂੰ ਮੈ ਅਬ ਕੀ।***
***ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ***
***ਸੁੰਨਤ ਹੋਤੀ ਸਭ ਕੀ।***

ਗਿਆਨੀ ਗਿਆਨ ਸਿੰਘ ਨੇ ਨਾਦਰਸ਼ਾਹੀ ਫੌਜਾਂ ਦਾ ਇਕ ਹਵਾਲਾ ਦਿੰਦਿਆਂ ਲਿਖਿਐ ਜਿੱਤੀ ਹੋਈ ਫੌਜ ਨੂੰ ਧੜਾਧੜ ਬੇਖੌਫ ਹੋ ਕੇ ਲੁਟਦਿਆਂ ਵੇਖ ਕੇ ਜਦੋਂ ਨਾਦਰਸ਼ਾਹ ਨੇ ਆਪਣੇ ਜਰਨੈਲਾਂ ਤੋਂ ਲੁਟੇਰਿਆਂ ਬਾਰੇ ਵਾਕਫੀ ਮੰਗੀ ਸੀ ਤਾਂ ਜਵਾਬ ਮਿਲਿਆ ਸੀ –

***ਮੁਰਸ਼ਦ ਇਨ ਕਾ ਵਲੀ ਭਯੋ ਹੈ।***
***ਇਨ ਕੋ ਆਬਿ ਹਯਾਤ ਦਯੋ ਹੈ।***

ਇਸ ਪ੍ਰਕਾਰ ਫਰਾਂਸੀਸੀ ਕ੍ਰਾਂਤੀ ਤੋਂ ਵੀ ਸੈਂਕੜੇ ਵਰ੍ਹੇ ਪੂਰਵ ਸਮਾਨਤਾ, ਸੁਤੰਤਰਤਾ, ਭਾਈਚਾਰਕ ਏਕਤਾ ਅਤੇ ਇਨਸਾਫ ਦਾ ਅਸਲੀ ਸਬਕ ਦ੍ਰਿੜ੍ਹਾਉਣ ਵਾਲੇ ਗੁਰੂ ਨਾਨਕ ਜੋਤ ਤੇ ਵਿਭਿੰਨ ਜਾਮਿਆਂ ਨੇ ਸਮੂਹ ਸੰਸਾਰ ਸਾਹਵੇਂ ਇਕ ਨਿਵੇਕਲਾ ਤੇ ਖਾਲਸ ਮਨੁੱਖੀ ਮਾਡਲ ਰੱਖਿਆ। ਪ੍ਰੰਤੂ ਨਾਲ ਦੀ ਨਾਲ ਉਨ੍ਹਾਂ ਨੇ ਇਕ ਤਾੜਨਾ ਵੀ ਕੀਤੀ ਸੀ –

***ਜਬ ਲਗ ਖ਼ਾਲਸਾ ਰਹੇ ਨਿਆਰਾ***
***ਤਬ ਲਗ ਤੇਜ ਦੀਓ ਮੈ ਸਾਰਾ।***
***ਜਬ ਯੇਹ ਗਹੈ ਬਿਪ੍ਰਨ ਕੀ ਰੀਤ***
***ਮੈ ਨਾ ਕਰੂ ਇਨ ਕੀ ਪ੍ਰਤੀਤ।***

ਸਰਬੰਸ ਵਾਰ ਕੇ ਖਾਲਸਾ ਸਾਜਨਾ ਕਰਨ ਵਾਲੇ ਸਾਹਿਬਾਂ ਨੇ ਜਿਸ ਮਨੋਰਥ ਅਧੀਨ ਇਹ ਕਾਰਜ ਕੀਤਾ ਸੀ ਕੀ ਅੱਜ ਉਸਦੀ ਤੀਜੀ ਮੁਬਾਰਕ ਸ਼ਤਾਬਦੀ ਸਮੇਂ ਇਸ 'ਤੇ ਪਹਿਰਾ ਦਿਤਾ ਜਾ ਸਕਿਆ ਹੈ? ਨਿਰਸੰਦੇਹ 1699 ਵਿਚ ਹੋਈ ਜ਼ਾਹਰਾ ਬਖਸ਼ਿਸ਼ ਸਦਕੇ ਬੰਦ ਬੰਦ ਕਟਵਾਉਂਦਾ, ਚਰਖੜੀਆਂ 'ਤੇ ਚੜ੍ਹਦਾ, ਨੇਜ਼ਿਆਂ 'ਤੇ ਟੰਗੀਦਾ ਅਤੇ ਪ੍ਰਤੱਖ ਪਰੋਖ ਸੰਘਰਸ਼ ਕਰਦਾ ਖਾਲਸਾ 1799 ਈਸਵੀ ਵਿਚ ਮਹਾਰਾਜ ਰਣਜੀਤ ਸਿੰਘ ਦੇ ਰੂਪ ਵਿਚ ਸਮੇਂ ਦਾ ਸ਼ਾਹਸਵਾਰ ਬਣ ਸਕਿਆ। ਮਗਰੋਂ ਵੀ ਹਰ ਮਰਹੱਲੇ 'ਤੇ ਕੁਰਬਾਨੀਆਂ ਦਾ ਇਤਿਹਾਸ ਸਿਰਜਦਾ ਇਹ ਸੂਲੀਆਂ ਤੇ ਚੜ੍ਹਿਆ, ਫਾਂਸੀਆਂ ਤੇ ਲਟਕਿਆ, ਕਾਲੇ ਪਾਣੀਆਂ 'ਚ ਡੱਕਿਆ ਗਿਆ, ਤੂੰਬਾ-ਤੂੰਬਾ ਹੁੰਦਾ ਰਿਹਾ ਪ੍ਰੰਤੂ ਕਰਤਾਰ ਸਿੰਘ ਬਲੱਗਣ ਦੇ ਸ਼ਬਦਾਂ ਵਿਚ ਇਸਨੇ ਆਪਣੇ ਉੱਚ ਮਰਤਬੇ ਤੇ ਵੱਡ ਰੁਤਬੇ ਨੂੰ ਹਮੇਸ਼ਾ ਕਾਇਮ ਰੱਖਿਆ। ਜੰਗਲਾਂ ਪਹਾੜਾਂ ਵਿਚ ਲੁਕ ਛਿਪ ਕੇ ਆਪਣੀ ਹੋਂਦ ਨੂੰ ਸੁਰਜੀਤ ਰੱਖਦਾ ਖਾਲਸਾ ਸੱਚਮੁੱਚ ਓਸ ਅਗੰਮੜੇ ਗੁਰੂ ਦਾ ਜ਼ਾਹਰਾ ਜ਼ਹੂਰ ਰੂਪ ਸੀ –

***ਜਿਸ ਦੀਆਂ ਚਿੜੀਆਂ ਵੀ ਬਾਜ਼ਾ ਤੇ ਹੋਣ ਭਾਰੀ***
***ਉਸਦੇ ਸਿੰਘਾਂ ਦੀ ਕਿੰਨੀ ਕੁ ਸ਼ਾਨ ਹੋਸੀ।***
***ਸਵਾ ਲੱਖ ਨਾਲ ਇਕ ਲੜਾਣ ਵਾਲਾ***
***ਕਲਗੀਧਰ ਕਿੱਡਾ ਬਲਵਾਨ ਹੋਸੀ।***

ਇਸ ਪ੍ਰਕਾਰ ਖਾਲਸੇ ਦੀ ਸਾਜਨਾ ਦੀ ਤੀਜੀ ਸ਼ਤਾਬਦੀ ਦੇ ਮਹੱਤਵਪੂਰਨ ਤੇ ਮੁਬਾਰਕ ਅਵਸਰ 'ਤੇ, ਰਸਮੀ ਜਸ਼ਨਾਂ ਅਤੇ ਜਲਸੇ ਜਲੂਸਾਂ ਤੋਂ ਅਗਾਂਹ ਜਾ ਕੇ ਹਰ ਗੁਰਸਿੱਖ ਅਤੇ ਹਰ ਗੁਰੂ ਨਾਨਕ ਨਾਮ ਲੇਵਾ ਨੂੰ ਆਤਮ ਚਿੰਤਨ ਕਰਨ ਦੀ ਜ਼ਰੂਰਤ ਹੈ, ਸ੍ਵੈ-ਗਿਆਤੀ ਦੀ ਲੋੜ ਹੈ, ਆਪਣੇ ਰਹਿਬਰ ਦੇ ਦਰਸਾਏ ਮਾਰਗ ਤੇ ਤੁਰਨ ਦੀ ਅਵੱਸ਼ਕਤਾ ਹੈ ਅਤੇ ਸਭ ਤੋਂ ਵਧੇਰ ਗੁਰਮਤਿ ਗਾਡੀ ਰਾਹ 'ਤੇ ਚੱਲਣ ਦੀ ਜ਼ਰੂਰਤ ਹੈ ਤਾਂ ਜੋ ਅਮੋਲਕ ਮਨੁੱਖਾ ਜਨਮ ਦਾ ਲਾਹਾ ਲਿਆ ਜਾ ਸਕੇ।

**L L L L L L L**

---

## ਦੋਆਬੇ ਵਿਚ ਮੈਗਜ਼ੀਨ ਨਾ ਪਹੁੰਚਣ ਸਬੰਧੀ, ਰੀਨੀਊਲ ਅਤੇ ਨਵੀਂ ਮੈਂਬਰਸ਼ਿਪ ਦੇ ਚੰਦੇ ਦੇਣ ਲਈ ਹੇਠ ਲਿਖੇ ਪ੍ਰੇਮੀਆਂ ਨਾਲ ਸੰਪਰਕ ਕਰੋ ਜੀ।

1. **ਅਜੈਬ ਸਿੰਘ (ਰਿਟਾਇਡ. ਐਸ.ਡੀ.ਓ)**
   **VPO. ਬਹਿਰਾਮ, ਜ਼ਿਲਾ ਨਵਾਂ ਸ਼ਹਿਰ**
2. **ਭਾਈ ਅਜੈਬ ਸਿੰਘ,**
   **ਪਿੰਡ ਸੂੰਢ, ਜ਼ਿਲਾ – ਨਵਾਂ ਸ਼ਹਿਰ**
3. **ਭਾਈ ਕੁਲਦੀਪ ਸਿੰਘ**
   **ਪਿੰਡ ਮਲੂਪੋਤਾ, ਜ਼ਿਲਾ – ਨਵਾਂ ਸ਼ਹਿਰ**
4. **ਭਾਈ ਕੁਲਵਿੰਦਰ ਸਿੰਘ**
   **ਪਿੰਡ ਭਰੋ ਮਜਾਰਾ, ਜ਼ਿਲਾ – ਨਵਾਂ ਸ਼ਹਿਰ**
5. **ਭਾਈ ਅਮਰੀਕ ਸਿੰਘ**
   **ਬਿਜਲੀ ਬੋਰਡ, ਬੰਗਾ,**
   **ਜ਼ਿਲਾ – ਨਵਾਂ ਸ਼ਹਿਰ**
6. **ਬੀਬੀ ਪ੍ਰਕਾਸ਼ ਕੌਰ**
   **ਬਸੰਤ ਨਗਰ, ਫਗਵਾੜਾ**

# ਚਉਥੈ ਪਹਰਿ ਸਬਾਹ ਕੈ
## ਸੁਰਤਿਆ ਉਪਜੈ ਚਾਉ

### (ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦੀ ਸਮਾਪਤੀ ਉਪਰੰਤ ਕੀਤੇ ਬਚਨ)

*ਸੰਤ ਵਰਿਆਮ ਸਿੰਘ ਜੀ*
*ਮੁਖੀ ਤੇ ਬਾਨੀ ਵਿ. ਗੁ. ਰੂ. ਮਿਸ਼ਨ।*

ਚੰਡੀਗੜ੍ਹ, ਮੋਹਾਲੀ, ਪੰਚਕੂਲਾ, ਮਨੀਮਾਜਰਾ, ਬਡਹੇੜੀ, ਕਜਹੇੜੀ, ਬਟੇਲਾ ਆਦਿ ਦੀ ਸੰਗਤ ਲਗਾਤਾਰ ਕਈ ਮਹੀਨਿਆਂ ਤੋਂ ਜਦ ਤੋਂ ਸਰਦੀ ਸ਼ੁਰੂ ਹੋਈ ਹੈ, ਅੰਮ੍ਰਿਤ ਵੇਲੇ ਨੂੰ ਸੰਭਾਲਦੇ ਹੋਏ ਸਵੇਰੇ ਠੀਕ ਦੋ ਵਜੇ ਸੁਸ਼ੋਭਤ ਹੋ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਹਾਜ਼ਰੀ ਵਿਚ ਸਤਿਸੰਗ ਦਾ ਅਨੰਦ ਮਾਣ ਰਹੇ ਹਨ। ਸ੍ਰੀ ਆਸਾ ਜੀ ਦੀ ਵਾਰ ਦੇ ਸ਼ਬਦਾਂ, ਸਲੋਕਾਂ, ਛੱਕਿਆਂ, ਸਮੇਤ ਜੋ ਅਨੰਦ ਕੀਰਤਨ ਦਾ ਆਉਂਦਾ ਹੈ ਉਹ ਮਾਣਿਆ ਹੀ ਜਾ ਸਕਦਾ ਹੈ, ਕਹਿਣ ਤੋਂ ਕੁਝ ਕਹਿਆ ਨਹੀਂ ਜਾ ਸਕਦਾ ਕਿਉਂਕਿ ਅੰਦਰਲੇ ਰੂਹਾਨੀ ਆਤਮ ਅਨੰਦ ਨੂੰ ਦੱਸਣ ਦਾ ਕੋਈ ਸਾਧਨ, ਕੋਈ ਨਾਪ ਤੋਲ ਨਾ ਹੋਣ ਕਰਕੇ ਕੇਵਲ ਮਾਣਿਆ ਜਾਂਦਾ ਹੈ, ਦਸਿਆ ਨਹੀਂ ਜਾ ਸਕਦਾ। ਹੁਣ ਸਰਦੀ ਘੱਟ ਰਹੀ ਹੈ, ਨਾਲ ਦੀ ਨਾਲ ਦਿਨ ਵੀ ਵੱਡੇ ਹੋਣੇ ਸ਼ੁਰੂ ਹੋ ਗਏ ਹਨ। ਤੁਸੀਂ ਸਾਰੇ ਸਹੀ ਸਮੇਂ ਆ ਜਾਂਦੇ ਹੋ। ਇਕ ਹੈਰਾਨੀ ਹੁੰਦੀ ਹੈ ਕਿ ਆਹ ਛੋਟੇ-ਛੋਟੇ ਬੱਚੇ ਸਤਿਸੰਗ ਦੇ ਵਿਚ ਸਮੇਂ ਸਿਰ ਆ ਕੇ ਬਿਰਾਜਮਾਨ ਹੋਏ ਹੁੰਦੇ ਹਨ, ਇਕ ਦੋ ਬੱਚਿਆਂ ਨੂੰ ਮੈਂ ਪੁਛਿਆ ਕਿ ਪਾਣੀ ਬਹੁਤ ਹੀ ਠੰਢਾ ਹੁੰਦਾ ਹੈ, ਤੁਸੀਂ ਇਸ਼ਨਾਨ ਕਰ ਲੈਂਦੇ ਹੋ? ਕਹਿਣ ਲੱਗੇ, ਅਸੀਂ ਇਸ਼ਨਾਨ ਕਰਕੇ ਹੀ ਸਤਿਸੰਗ ਵਿਚ ਆਉਂਦੇ ਹਾਂ। ਪਾਣੀ ਨਾਲ ਇਸ਼ਨਾਨ ਕਰਨ ਵਿਚ ਸਾਨੂੰ ਬੜੀ ਖੁਸ਼ੀ ਪ੍ਰਾਪਤ ਹੁੰਦੀ ਹੈ ਕਿ ਅਸੀਂ ਗੁਰੂ ਦੇ ਦਰਬਾਰ ਵਿਚ ਜਾਵਾਂਗੇ ਤੇ ਗੁਰੂ ਸਾਹਿਬ ਪ੍ਰਸੰਨ ਹੋਣਗੇ। ਇਨ੍ਹਾਂ ਬੱਚਿਆਂ ਦੀ ਮਨੋਬਿਰਤੀ ਸਤਿਸੰਗ ਵਿਚ ਆਉਣ ਕਰਕੇ ਬਹੁਤ ਹੀ ਬਦਲ ਚੁੱਕੀ ਹੈ ਇਨ੍ਹਾਂ ਦੇ ਅੰਦਰ ਐਸੇ ਸੰਸਕਾਰ ਅੰਕਿਤ ਹੋ ਚੁੱਕੇ ਹਨ ਜਿਨ੍ਹਾਂ ਨੇ ਇਨ੍ਹਾਂ ਨੂੰ ਭਰ ਜਵਾਨੀ ਵਿਚ ਸੇਧ ਦੇਣੀ ਹੈ।

ਆਪਾਂ ਕਲਜੁਗ ਦੇ ਸਮੇਂ ਵਿਚੋਂ ਲੰਘ ਰਹੇ ਹਾਂ› ਪੰਜ ਹਜ਼ਾਰ ਦੋ ਸੌ ਸਾਲ ਦਾ ਸਮਾਂ ਪਾਂਡਵਾਂ ਦੇ ਰਾਜ ਕਰਨ ਪਿਛੋਂ ਲੰਘ ਚੁਕਿਆ ਹੈ। ਕਲਜੁਗ ਦੇ ਨਾਮ ਤੋਂ ਪਹਿਲੇ ਤਿੰਨਾਂ ਜੁਗਾਂ ਦੇ ਜਪ ਤਪ ਕਰਨ ਵਾਲੇ ਪ੍ਰਾਣੀ ਬਹੁਤ ਹੀ ਡਰਦੇ ਸਨ ਕਿ ਕਲਜੁੱਗ ਦੇ ਅੰਦਰ ਨਾ ਤਾਂ ਕੋਈ ਕਰਮ ਧਰਮ ਰਹਿਣਾ ਹੈ, ਨਾ ਹੀ ਬੰਦਿਆਂ ਦਾ ਆਚਰਣ ਸ਼ੁਭ ਰਹਿਣਾ ਹੈ, ਉਹ ਹਰ ਪਾਸਿਓਂ ਗਿਰ ਜਾਣਗੇ, ਕੁਤਾਹੀ ਕਰਨਗੇ, ਜਪ ਤਪ ਵਿਚ ਉਨ੍ਹਾਂ ਦਾ ਮਨ ਬਿਲਕੁਲ ਹੀ ਨਹੀਂ ਲਗੇਗਾ। ਆਦਮੀ ਦੀ ਚੰਚਲ ਅਕਲ ਨੇ ਅਜਿਹੀਆਂ ਚੀਜ਼ਾਂ ਰੂਪਮਾਨ (ਈਜਾਦ) ਕਰ ਦੇਣੀਆਂ ਹਨ ਜਿਨ੍ਹਾਂ ਵਿਚ ਪ੍ਰਮੇਸ਼ਰ ਨੂੰ ਭੁਲਾਉਣ ਦੀ ਬੜੀ ਭਾਰੀ ਸ਼ਕਤੀ ਹੋਵੇਗੀ, ਨਾ ਹੀ ਕੋਈ ਅੰਮ੍ਰਿਤ ਵੇਲੇ ਉਠੇਗਾ, ਨਾ ਹੀ ਕਿਸੇ ਦਾ ਨਾਮ ਵਿਚ ਮਨ ਲੱਗੇਗਾ, ਨਾ ਹੀ ਕੋਈ ਜਪ ਤਪ ਸਿਰੇ ਚੜ੍ਹੇਗਾ, ਤੀਰਥਾਂ ਵਿਚ ਫਲ ਦੇਣ ਦੀ ਤੇ ਪਾਪ ਨਵਿਰਤ ਕਰਨ ਦੀ ਸ਼ਕਤੀ ਬਿਲਕੁਲ ਹੀ ਘੱਟ ਜਾਵੇਗੀ। ਤੀਰਥਾਂ ਦੇ ਅਭਿਮਾਨੀ ਦੇਵਤਾ ਤੀਰਥਾਂ ਦੀ ਮੈਲ ਦੇਖ ਕੇ ਤੀਰਥਾਂ ਨੂੰ ਛੱਡ ਕੇ ਦੇਵ ਮੰਡਲਾਂ ਨੂੰ ਚਲੇ ਜਾਣਗੇ। ਸ਼ਰਾਬ, ਮੀਟ, ਮੱਛੀਆਂ ਨੂੰ ਖਾ ਕੇ ਇਨ੍ਹਾਂ ਨੂੰ ਧਰਮ ਦਾ ਅੰਗ ਬਣਾਉਣਗੇ। ਜੀਵਨ ਦੀ ਪਵਿੱਤਰਤਾ ਨਸ਼ਟ ਹੋ ਜਾਵੇਗੀ, ਜੀਵਾਂ ਦਾ ਪਿਆਰ ਪੈਸੇ ਨਾਲ ਹੋ ਜਾਵੇਗਾ, ਪਰਉਪਕਾਰ ਦਾ ਨਾਮ ਨਿਸ਼ਾਨ ਵੀ ਨਹੀਂ ਰਹੇਗਾ। ਧਰਮ ਦੇ ਨਾਮ ਤੇ ਕੁਧਰਮੀ ਪੁਰਸ਼ ਪੈਦਾ ਹੋਣਗੇ, ਅੰਨੇ ਪ੍ਰਚਾਰਕ ਅੰਨੀ ਪਰਜਾ ਨੂੰ ਅੰਨੇ ਖੂਹ ਵਿਚ ਧੱਕੇ ਮਾਰ ਕੇ ਸੁੱਟਦੇ ਰਹਿਣਗੇ।

ਇਕ ਦਿਨ ਸਾਧਾਰਣ ਹੀ ਕ੍ਰਿਸ਼ਨ ਮਹਾਰਾਜ ਜੀ ਨੇ ਪਾਂਡਵਾਂ ਨੂੰ ਕਿਹਾ ਕਿ ਰਾਜਨ! ਕਲਜੁੱਗ ਨੇ ਪੈਰ ਰੱਖ ਲਿਆ ਹੈ। ਇਕ ਦਮ ਸਾਰੇ ਘਬਰਾ ਗਏ ਕਿਉਂਕਿ ਉਨ੍ਹਾਂ ਨੇ ਪ੍ਰਤੱਖ ਰੂਪ ਵਿਚ ਦੇਖਿਆ ਸੀ ਕਿ ਕਲਜੁੱਗ ਵਰਤਣ ਤੋਂ ਪਹਿਲਾਂ ਦੁਆਪਰ ਦਾ ਅੰਤਲਾ ਚਰਣ ਬੇਈਮਾਨੀ, ਧੱਕਾ, ਛਲ, ਕਪਟ ਦੇ ਝਲਕਾਰੇ ਮਾਰ ਰਿਹਾ ਸੀ। ਪਾਂਡਵਾਂ ਦਾ ਆਪਣਾ ਰਾਜ ਵੀ ਉਨ੍ਹਾਂ ਦੇ ਭਰਾ ਦੁਰਯੋਧਨ ਤੇ ਉਸ ਦੇ ਪਿਤਾ ਧ੍ਰਿਤਰਾਸ਼ਟਰ ਨੇ ਛਲ ਕਪਟ ਨਾਲ ਆਪਣੇ ਵਸ ਵਿਚ ਕਰ ਲਿਆ ਜਿਸ ਕਰਕੇ ਮਹਾਂਭਾਰਤ ਦਾ ਯੁੱਧ ਹੋਇਆ, ਜਿਸ ਵਿਚ ਸਤਿ ਦੇ ਹਾਮੀਆਂ ਨੂੰ ਵੀ ਲੜਨਾ ਪਿਆ। ਸਤਿ ਪ੍ਰਵਿਰਤ ਕਰਨ ਵਾਸਤੇ 18 ਦਿਨਾਂ ਵਿਚ 45 ਲੱਖ ਯੋਧਿਆਂ ਨੂੰ ਬਲੀਦਾਨ ਦੇਣਾ ਪਿਆ। ਹੈਰਾਨੀ ਇਹ ਸੀ ਕਿ ਅਜੇ ਕਲਜੁੱਗ ਨੇ ਪੈਰ ਨਹੀਂ ਸੀ ਰੱਖਿਆ, ਲੋਕਾਂ ਦੇ ਮਨ ਉਸ ਦੇ ਆਉਣ ਤੋਂ ਪਹਿਲਾਂ ਹੀ ਇਸ ਤਰ੍ਹਾਂ ਬਦਲ ਗਏ ਜਿਵੇਂ ਜੇਠ ਹਾੜ੍ਹ ਦਾ ਚੜ੍ਹਦਾ ਸੂਰਜ ਇਕ ਦਮ ਗਰਮੀ ਦੇਣੀ ਸ਼ੁਰੂ ਕਰ ਦਿੰਦਾ ਹੈ। ਉਨ੍ਹਾਂ ਨੇ ਪੁਛਿਆ ਕਿ ਮਹਾਰਾਜ! ਕਲਜੁੱਗ ਵਿਚ ਤਾਂ ਬਹੁਤ ਹੀ ਕੁਧਰਮ ਹੋਵੇਗਾ ਇਸ ਵਿਚ ਆਦਮੀ ਕੁਧਰਮੀ ਹੋ ਜਾਵੇਗਾ, ਸਾਧੂ ਸੰਤ ਵੀ ਧਰਮੀ ਨਹੀਂ ਰਹਿਣਗੇ, ਉਨ੍ਹਾਂ ਦੀ ਬੇਪਰਵਾਹੀ ਖਤਮ ਹੋ ਜਾਵੇਗੀ, ਉਹ ਵੀ ਸੰਸਾਰੀਆਂ ਵਾਂਗੂੰ ਰਾਜਸੀ ਲੋਕਾਂ ਅੱਗੇ ਕੁੱਤਿਆਂ ਵਾਂਗੂੰ ਆਪਣੀਆਂ ਪੂਛਾਂ ਹਿਲਾ ਕੇ, ਜੀਵਨ ਵਿਚ ਪਾਖੰਡ ਵਰਤਣਗੇ। ਪਾਂਡਵਾਂ ਨੇ ਪੁਛਿਆ ਕਿ ਮਹਾਰਾਜ ਕਲਜੁਗ ਦਾ ਕੀ ਵਰਤਾਰਾ ਹੋਵੇਗਾ?

ਉਸ ਵੇਲੇ ਕ੍ਰਿਸ਼ਨ ਮਹਾਰਾਜ ਨੇ ਕਿਹਾ ਕਿ ਤੁਹਾਨੂੰ ਦ੍ਰਿਸ਼ਟਾਂਤ ਸ਼ੀਘਰ ਹੀ ਦਿਸ ਜਾਵੇਗਾ। ਰਾਜਾ ਯੁਧਿਸ਼ਟਰ ਨਿਆ ਦੀ ਕੁਰਸੀ ਤੇ ਬੈਠ ਕੇ ਨਿਆ ਕਰਿਆ ਕਰਦੇ ਸੀ, ਦੁਪਹਿਰ ਵੇਲੇ ਇਕ ਘੰਟੇ ਦੀ ਛੁੱਟੀ ਕਰਕੇ ਉਹ ਪ੍ਰਭੂ ਸਿਮਰਨ ਵਿਚ ਲੀਨ ਹੋ ਜਾਇਆ ਕਰਦੇ ਸਨ ਅਤੇ ਚਾਰੋ ਪਾਂਡਵ ਦਰਵਾਜ਼ਿਆਂ ਤੇ ਖੜ੍ਹੇ ਹੋ ਕੇ ਪੂਰੀ ਚੌਕਸੀ ਨਾਲ ਪਹਿਰਾ ਦਿਆ ਕਰਦੇ ਸਨ। ਬਾਹਰਲੇ ਏਰੀਏ ਵਿਚ ਫੌਜ ਦਾ ਪਹਿਰਾ ਹੋਇਆ ਕਰਦਾ ਸੀ। ਅੰਦਰਲੇ ਸਰਕਲ ਵਿਚ ਇਹ ਚਾਰੋ ਭਰਾ ਪਹਿਰਾ ਦਿੰਦੇ ਸਨ। ਇਕ ਦਿਨ ਦੀ ਗੱਲ ਹੈ ਇਕ ਫਰਿਆਦੀ ਬਹੁਤ ਹੀ ਕਾਹਲੀ-ਕਾਹਲੀ ਆਇਆ, ਪਹਿਲੇ ਦਰਵਾਜੇ ਤੇ ਭੀਮ ਪਹਿਰਾ ਦੇ ਰਿਹਾ ਸੀ। ਉਸ ਨੇ ਕਾਹਲੀ ਦਾ ਕਾਰਨ ਪੁਛਿਆ? ਉਸ ਪ੍ਰੇਮੀ ਨੇ ਕਿਹਾ ਕਿ ਮਹਾਰਾਜ! ਮੈਂ ਕੁਝ ਅਜੀਬ

ਗੱਲ ਦੇਖ ਕੇ ਆਇਆ ਹਾਂ, ਉਸ ਦਾ ਸਮਾਧਾਨ ਕਰਨਾ ਹੈ। ਉਹ ਇਹ ਹੈ ਕਿ ਮੈਂ ਖੂਹ ਦੀ ਮੌਣ ਕੋਲ ਖੜ੍ਹਾ ਸੀ। ਉਥੇ ਇਕ ਪ੍ਰੇਮੀ ਨੇ ਪਾਣੀ ਦਾ ਇਕ ਡੋਲ ਕੱਢਿਆ ਉਸ ਨਾਲ ਦਸ ਘੜੇ ਭਰੇ ਗਏ। ਇਹ ਪਤਾ ਨਹੀਂ ਕਿ ਉਸ ਨੇ ਕਿਵੇਂ ਭਰ ਲਏ। ਮੈਂ ਹੈਰਾਨ ਹੋ ਗਿਆ, ਦੂਸਰੀ ਵਾਰੀ ਦੇਖਿਆ ਜਦੋਂ ਓਹੋ ਪਾਣੀ ਨਾਲ ਭਰੇ ਹੋਏ ਘੜੇ ਉਸ ਨੇ ਡੋਲ ਵਿਚ ਪਲਟ ਦਿਤੇ ਤਾਂ ਡੋਲ ਦਾ ਸਿਰਫ ਚੌਥਾ ਹਿੱਸਾ ਹੀ ਭਰਿਆ, ਬਾਕੀ ਪਾਣੀ ਕਿਥੇ ਚਲਿਆ ਗਿਆ। ਮੈਂ ਇਹ ਸਮਾਧਾਨ ਚਾਹੁੰਦਾ ਹਾਂ ਕਿ ਤਿੰਨ ਹਿੱਸੇ ਪਾਣੀ ਕਿਥੇ ਚਲਿਆ ਗਿਆ। ਭੀਮਸੈਨ ਨੇ ਕਿਹਾ ਕਿ ਮੇਰੇ ਲਈ ਤਾਂ ਇਸ ਦਾ ਸਮਾਧਾਨ ਕਰਨਾ ਬਹੁਤ ਮੁਸ਼ਕਲ ਹੈ ਅਗਲੇ ਦਰਵਾਜੇ ਤੇ ਮਹਾਂਬਲੀ ਧਨੁਸ਼ਧਾਰੀ ਅਰਜਨ ਪਹਿਰਾ ਦੇ ਰਿਹਾ ਹੈ, ਤੁਸੀਂ ਉਸ ਨੂੰ ਪੁੱਛੋ। ਅੱਗੇ ਜਾ ਕੇ ਉਸ ਨੇ ਅਰਜਨ ਨੂੰ ਕਿਹਾ ਕਿ ਮਹਾਰਾਜ! ਮੈਂ ਆਪਣੇ ਪ੍ਰਸ਼ਨ ਦਾ ਸਮਾਧਾਨ ਚਾਹੁੰਦਾ ਹਾਂ। ਅਰਜਨ ਨੇ ਪੁਛਿਆ ਕਿ ਤੇਰਾ ਪ੍ਰਸ਼ਨ ਕੀ ਹੈ? ਤਾਂ ਉਸ ਪ੍ਰੇਮੀ ਨੇ ਕਿਹਾ ਕਿ ਮੈਂ ਇਕ ਹੰਸ ਦੇ ਹੁਣੇ ਦਰਸ਼ਨ ਕਰਕੇ ਆਇਆ ਹਾਂ। ਉਸ ਦੇ ਪੰਖ ਆਮ ਹੰਸਾਂ ਵਰਗੇ ਨਹੀਂ ਹਨ ਉਸ ਦੇ ਪੰਖਾਂ ਉਪਰ ਵੇਦਾਂ ਦੇ ਸ਼ਲੋਕ ਲਿਖੇ ਹੋਏ ਹਨ ਅਤੇ ਚਾਰ ਮਹਾਂਵਾਕ ਮੋਟੇ ਅੱਖਰਾਂ ਵਿਚ ਲਿਖੇ ਹੋਏ ਹਨ ਪਰ ਮੈਂ ਹੈਰਾਨ ਹੋ ਗਿਆ ਕਿ ਉਹ ਖਿਲਰੇ ਹੋਏ ਮੋਤੀ ਚੁਗਣ ਦੀ ਥਾਂ, ਉਹ ਪਾਣੀ ਦੇ ਕੰਢੇ ਪੇਤਲੇ ਪਾਣੀ ਵਿਚ ਵੜ ਕੇ ਬਗਲਿਆਂ ਵਾਂਗੂੰ ਡੱਡਾਂ ਫੜ ਰਿਹਾ ਹੈ, ਹੰਸ ਕਦੇ ਵੀ ਮਾਸ ਨਹੀਂ ਖਾਂਦਾ ਚਾਹੇ ਉਸ ਦੇ ਪ੍ਰਾਣ ਚਲੇ ਜਾਣ। ਉਹ ਮਾਸ ਕਿਉਂ ਖਾ ਰਿਹਾ ਹੈ ਜਦੋਂ ਕਿ ਉਹ ਐਨਾ ਪਵਿੱਤਰ ਸੀ ਕਿ ਉਸ ਦੇ ਖੰਭਾਂ ਤੇ ਚਾਰ ਮਹਾਂਵਾਕ ਲਿਖੇ ਹੋਏ ਸਨ। ਫਿਰ ਉਸ ਦੇ ਮਾਸ ਖਾਣ ਦੀ ਕ੍ਰਿਆ ਮੇਰੇ ਸਮਝ ਵਿਚ ਨਹੀਂ ਆਈ, ਮੈਂ ਇਸ ਦਾ ਸਮਾਧਾਨ ਚਾਹੁੰਦਾ ਹਾਂ। ਅਰਜਨ ਨੇ ਕਿਹਾ ਮੈਨੂੰ ਤਾਂ ਇਸ ਦੇ ਸਮਾਧਾਨ ਦੀ ਸੋਝੀ ਨਹੀਂ ਹੈ, ਤੂੰ ਨਕੁਲ ਦੇ ਪਾਸ ਚਲਿਆ ਜਾਹ। ਉਹ ਅਗਲੇ ਦਰਵਾਜ਼ੇ ਤੇ ਨਕੁਲ ਦੇ ਪਾਸ ਚਲਿਆ ਗਿਆ। ਨਕੁਲ ਨੇ ਉਸ ਦੇ ਆਉਣ ਦਾ ਕਾਰਨ ਪੁਛਿਆ? ਉਸ ਨੇ ਕਿਹਾ ਇਕ ਮੈਂ ਅਜੀਬ ਗੱਲ ਦੇਖੀ ਹੈ ਕਿ ਇਕ ਹਾਥੀ ਦੇ ਦੋ ਸੁੰਢਾਂ ਹਨ, ਇਕ ਨਾਲ ਮਾਸ ਖਾ ਰਿਹਾ ਹੈ ਤੇ ਇਕ ਨਾਲ ਘਾਹ ਖਾ ਰਿਹਾ ਹੈ ਮੈਨੂੰ ਇਸ ਗੱਲ ਦੀ ਸਮਝ ਨਹੀਂ ਆਈ। ਮੈਨੂੰ ਇਸ ਗੱਲ ਦਾ ਸਮਾਧਾਨ ਕਰਕੇ ਦੱਸੋ ਕਿ ਹਾਥੀ ਦੇ ਤਾਂ ਇਕ ਸੁੰਢ ਹੁੰਦੀ ਹੈ, ਫੇਰ ਇਹ ਕੀ ਗੱਲ ਹੋਈ। ਉਸ ਨੇ ਕਿਹਾ ਮੈਨੂੰ ਤਾਂ ਇਸ ਦਾ ਸਮਾਧਾਨ ਕਰਨਾ ਨਹੀਂ ਆਉਂਦਾ। ਉਸ ਨੇ ਕਿਹਾ ਕਿ ਤੂੰ ਸਹਦੇਵ ਕੋਲ ਚਲਿਆ ਜਾਹ।

ਉਹ ਸਹਿਦੇਵ ਕੋਲ ਜਾ ਕੇ ਕਹਿਣ ਲੱਗਿਆ ਕਿ ਮਹਾਰਾਜ! ਮੈਂ ਇਕ ਹਰਿਆ ਭਰਿਆ ਖੇਤ ਦੇਖ ਰਿਹਾ ਸੀ ਅਤੇ ਜਿਸ ਕਿਸਾਨ ਨੇ ਮਿਹਨਤ ਕੀਤੀ ਸੀ ਉਸ ਨੂੰ ਬਹੁਤ ਹੀ ਵਡਿਆਈ ਦੇ ਰਿਹਾ ਸੀ। ਖੇਤ ਨੂੰ ਅਵਾਰਾਂ ਡੰਗਰਾਂ ਤੋਂ ਬਚਾਉਣ ਲਈ ਉਸ ਦੇ ਚੌਗਿਰਦੇ ਬਹੁਤ ਸੋਹਣੀ ਕੰਡੇਦਾਰ ਵਾੜ ਕੀਤੀ ਹੋਈ ਸੀ ਪਰ ਮੇਰੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਬਾੜ ਨੂੰ ਗਊਆਂ, ਝੋਟਿਆਂ, ਹਰਨਾਂ ਵਰਗੇ ਮੂੰਹ ਲਗ ਗਏ ਹਨ ਅਤੇ ਉਸ ਵਾੜ ਨੇ ਸਾਰਾ ਹੀ ਖੇਤ ਖਾ ਲਿਆ। ਮੈਨੂੰ ਸਮਝ ਨਹੀਂ ਆਈ, ਵਾੜ ਤਾਂ ਖੇਤ ਦੀ ਰਾਖੀ ਕਰਨ ਵਾਸਤੇ ਹੁੰਦੀ ਹੈ ਉਸ ਨੇ ਖੇਤ ਹੀ ਖਾ ਲਿਆ। ਸਹਿਦੇਵ ਨੇ ਕਿਹਾ ਕਿ ਮਹਾਰਾਜ ਯੁਧਿਸ਼ਟਰ ਜੀ ਦੇ ਸਮਾਧੀ ਤੋਂ ਉਥਾਨ ਹੋਣ ਦਾ ਸਮਾਂ ਹੋ ਚੁਕਿਆ ਹੈ, ਤੂੰ ਉਨ੍ਹਾਂ ਪਾਸ ਚਲਿਆ ਜਾਹ। ਉਹ ਯੁਧਿਸ਼ਟਰ ਪਾਸ ਚਲਿਆ ਗਿਆ। ਜਾ ਕੇ ਕਹਿਣ ਲੱਗਿਆ ਕਿ ਮਹਾਰਾਜ ਦੀ ਜੈ ਹੋ। ਮਹਾਰਾਜ ਮੈਂ ਇਕ ਬਹੁਤ ਹੀ ਅਣਹੋਣੀ ਗੱਲ ਦੇਖੀ ਹੈ ਉਹ ਇਸ ਤਰ੍ਹਾਂ ਹੈ ਕਿ ਮੈਂ ਇਕ ਉਚੇ ਪਹਾੜ ਦੀਆਂ ਜੜ੍ਹਾਂ ਵਿਚ ਖੜ੍ਹਾ ਸੀ, ਪਹਾੜ ਦੀ ਟੀਸੀ ਤੋਂ ਇਕ ਹਜ਼ਾਰਾਂ ਮਣ ਦਾ ਪੱਥਰ ਰੁੜ੍ਹਿਆ, ਉਹ ਹਜ਼ਾਰਾਂ ਦਰਖਤਾਂ ਨੂੰ ਸੁਟਦਾ ਭੰਨਦਾ ਹੋਇਆ ਉਥੇ ਆ ਗਿਆ ਜਿਥੇ ਮੈਂ ਖੜ੍ਹਾ ਸੀ, ਉਸ ਪੱਥਰ ਨੇ ਖਾਈ ਵਿਚ ਜਾ ਗਿਰਨਾ ਸੀ ਪਰ ਮੇਰੀ ਹੈਰਾਨੀ ਦੀ ਹੱਦ ਨਾ ਰਹੀ ਕਿ ਇਕ ਘਾਹ ਦੇ ਤਿਣਕੇ ਨੇ ਉਸ ਪੱਥਰ ਨੂੰ ਰੋਕ ਲਿਆ। ਮਹਾਰਾਜ ਯੁਧਿਸ਼ਟਰ ਜੀ! ਉਸ ਨੂੰ ਵੱਡੇ-ਵੱਡੇ ਦਰਖਤ ਨਾ ਰੋਕ ਸਕੇ ਤੇ ਘਾਹ ਦੇ ਤਿਣਕਿਆਂ ਵਾਂਗੂੰ ਟੁੱਟ ਗਏ ਪਰ ਇਸ ਘਾਹ ਦੇ ਤਿਣਕੇ ਨੇ ਇਸ ਨੂੰ ਖੱਡ ਵਿਚ ਗਿਰਨ ਤੋਂ ਰੋਕ ਲਿਆ। ਯੁੱਧਿਸ਼ਟਰ ਨੇ ਨੇਤਰ ਬੰਦ ਕਰਕੇ ਗੱਲ ਜਾਨਣ ਦੀ ਕੋਸ਼ਿਸ਼ ਕੀਤੀ ਤਾਂ ਉਸ ਨੇ ਦੇਖਿਆ ਕਿ ਇਹ ਗੱਲ ਕੋਈ ਆਮ ਸਾਧਾਰਣ ਬੰਦਾ ਨਹੀਂ ਕਰ ਸਕਦਾ, ਉਨ੍ਹਾਂ ਨੇ ਅਵਾਜ਼ ਦਿਤੀ ਕਿ ਇਹ ਨਿਕਲ ਨਾ ਜਾਵੇ, ਇਸ ਨੂੰ ਫੜ ਲਵੋ ਇਹ ਕਲਜੁਗ ਹੈ। ਪਰ ਉਹ ਪ੍ਰੇਮੀ ਅਵਾਜ਼ ਸੁਣਦੇ ਹੀ ਚਾਰੋਂ ਭਰਾਵਾਂ ਦੇ ਕੋਲੋਂ ਇਕ ਦਮ ਨਿਕਲ ਗਿਆ ਤੇ ਛਾਈਂ ਮਾਈ ਹੋ ਗਿਆ। ਚਾਰਾਂ ਭਰਾਵਾਂ ਨੇ ਯੁਧਿਸ਼ਟਰ ਨੂੰ ਪੁਛਿਆ ਕਿ ਮਹਾਰਾਜ! ਸਾਨੂੰ ਇਹ ਤਾਂ ਦੱਸੋ ਕਿ ਇਹ ਕੌਣ ਸੀ। ਬਹੁਤ ਗਹਿਰੇ ਕਿਸਮ ਦੇ ਪ੍ਰਸ਼ਨਾਂ ਦਾ ਸਮਾਧਾਨ ਕਰਾਉਣ ਵਾਸਤੇ ਹਾਜ਼ਰ ਹੋਇਆ ਸੀ। ਯੁਧਿਸ਼ਟਰ ਨੇ ਕਿਹਾ ਕਿ ਤੁਸੀਂ ਦੱਸੋ ਕਿ ਇਸ ਨੇ ਤੁਹਾਨੂੰ ਕਿਹੜੇ-ਕਿਹੜੇ ਪ੍ਰਸ਼ਨ ਕੀਤੇ। ਭੀਮ ਨੇ ਡੋਲ ਦੀ ਗੱਲ ਕਹੀ, ਤਾਂ ਆਪ ਨੇ ਕਿਹਾ ਕਿ ਉਹ ਪੁਰਸ਼ ਕਲਜੁੱਗ ਸੀ ਅਤੇ ਇਹ ਦੱਸਣ ਆਇਆ ਸੀ ਕਿ ਮੇਰੇ ਯੁੱਗ ਵਿਚ ਰਾਜ ਦਾ ਕੰਮ, ਰਿਸ਼ੀਆਂ ਮੁਨੀਆਂ ਦਾ ਕੰਮ ਨਹੀਂ ਹੋਵੇਗਾ। ਰਾਜਾ ਪਰਜਾ ਨੂੰ ਕਿਵੇਂ ਵਰਤੇਗਾ ਅਤੇ ਸਾਸ਼ਕ ਕਿਵੇਂ ਵਰਤਣਗੇ। ਉਸ ਵੇਲੇ ਯੁਧਿਸ਼ਟਰ ਨੇ ਸਭ ਤੋਂ ਪ੍ਰਸ਼ਨ ਪੁੱਛੇ ਸੀ। ਭੀਮਸੈਨ ਦੇ ਪ੍ਰਸ਼ਨ ਦਾ ਯੁਧਿਸ਼ਟਰ ਨੇ ਉਤਰ ਦਿੰਦਿਆਂ ਕਿਹਾ ਕਿ ਕਲਜੁਗ ਦਸ ਗਿਆ ਕਿ ਮੇਰੇ ਰਾਜ ਵਿਚ ਤ੍ਰਿਸ਼ਨਾ ਐਨੀ ਵਧ ਜਾਵੇਗੀ ਕਿ ਕ੍ਰੋੜਾਂ ਰੁਪਏ ਜੋੜਨ ਪਿਛੋਂ ਆਦਮੀ ਅਰਬਾਂ ਨੂੰ ਲੋਚੇਗਾ, ਅਰਬਾਂ ਮਿਲਣ ਪਿਛੋਂ ਖਰਬਾਂ ਨੂੰ ਲੋਚੇਗਾ। ਅੱਜ ਦੇ ਯੁੱਗ ਵਿਚ ਇਕ ਬੰਦਾ ਕਮਾਈ ਕਰਦਾ ਹੈ ਅਤੇ ਦੱਸਾਂ ਦਾ ਪੇਟ ਭਰਦਾ ਹੈ। ਕਲਜੁੱਗ ਵਿਚ ਹਰ ਬੰਦਾ ਕਮਾਈ ਕਰੇਗਾ ਪਰ ਫੇਰ ਵੀ ਮਨ ਤੋਂ ਭੁੱਖਾ ਰਹੇਗਾ, ਸਾਧਸੰਗਤ ਜੀ! ਗੁਰੂ ਮਹਾਰਾਜ ਜੀ ਦਾ ਐਸਾ ਫੁਰਮਾਨ ਹੈ-

***ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥***
***ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥***
***ਪਰੈ ਪਰੈ ਹੀ ਕਉ ਲੁਝੀ ਹੇ॥*** ***ਪੰਨਾ - 213***

ਤ੍ਰਿਸ਼ਨਾ ਨੂੰ ਮਹਾਰਾਜ ਜੀ ਨੇ ਵੱਡਾ ਰੋਗ ਦਸਿਆ ਹੈ ਇਸ ਲਈ ਅਟੱਲ ਸਚਾਈ ਹੈ -

***ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥***
***ਪੰਨਾ - 919***

ਚਾਹੀਦਾ ਤਾਂ ਇਹ ਹੈ ਕਿ ਜੋ ਥੋੜ੍ਹਾ ਬਹੁਤ ਸਮਾਂ ਆਪਾਂ ਨੂੰ ਮਿਲਿਆ ਹੈ ਉਸ ਸਮੇਂ ਵਿਚ ਹੀ ਨਿਰਵਾਣ ਪਦ ਦੀ

ਪ੍ਰਾਪਤੀ ਕਰੀਏ, ਨਹੀਂ ਤਾਂ ਤ੍ਰਿਸ਼ਨਾ ਦਾ ਰੋਗੀ ਤ੍ਰਿਸ਼ਨਾ ਵਿਚ ਗੁਲਤਾਨ ਹੋ ਕੇ ਪ੍ਰਮੇਸ਼ਰ ਨੂੰ ਭੁੱਲ ਕੇ ਹਾਰੇ ਹੋਏ ਜੁਆਰੀਆਂ ਵਾਂਗੂੰ ਸੰਸਾਰ ਤੋਂ ਚਲਿਆ ਜਾਵੇਗਾ।

ਅਰਜਨ ਨੂੰ ਕਿਹਾ ਕਿ ਅਰਜਨ ਤੈਨੂੰ ਦਸਿਆ ਹੈ ਕਿ ਮੇਰੇ ਰਾਜ ਵਿਚ ਰਿਸ਼ੀ ਮੁਨੀ, ਪੰਡਤ, ਪਰੋਹਤ, ਕਥਾਕਾਰ, ਗਿਆਨੀ, ਧਿਆਨੀ, ਮੌਲਵੀ, ਮੁਲਾਣੇ, ਪਾਦਰੀ, ਅਖੌਤੀ, ਪਾਖੰਡੀ, ਨਕਲੀਏ, ਸਾਧੂ ਸੰਤ ਲੋਕਾਂ ਨੂੰ ਮਹਾਂਵਾਕ ਸੁਣਾਉਣਗੇ ਅਤੇ ਉਨ੍ਹਾਂ ਨੂੰ ਕਹਿਣਗੇ 'ਅਹੰ ਬ੍ਰਹਮਅਸਮੀ' ਮੈਂ ਹੀ ਬ੍ਰਹਮ ਹਾਂ ਭਾਵੇਂ ਇਹ ਵਾਕ ਸਤਿ ਹੈ ਪਰ ਦੇਹ ਅਧਿਆਸ ਵਿਚ ਬੰਨੇ ਹੋਏ ਆਪਣੇ ਆਪ ਨੂੰ ਦੇਹ ਜਾਣਦੇ ਹੋਏ ਹੀ ਕਹਿਣਗੇ। ਜਿਵੇਂ ਹੰਸ ਕਿਰਮ ਖਾਂਦਾ ਸੀ ਇਹ ਵਿਸ਼ੇ ਵਿਕਾਰਾਂ, ਭੋਗਾਂ, ਪੈਸੇ ਜੋੜਨ ਰੂਪੀ ਕਿਰਮ ਝੂਠ ਬੋਲ-ਬੋਲ ਕੇ ਖਾਣਗੇ। ਲੋਕਾਂ ਨੂੰ ਤਾਂ ਉਪਦੇਸ਼ ਕਰਨਗੇ ਪਰ ਆਪ ਵਿਕਾਰਾਂ ਰੂਪੀ ਕਿਰਮ ਖਾਣਗੇ ਅਤੇ ਸੁਣਨ ਵਾਲੇ ਸਰੋਤਿਆਂ ਨੂੰ ਕਹਿਣਗੇ ਕਿ ਮਾਸ ਖਾਣ ਨਾਲ ਸਰੀਰ ਪੁਸ਼ਟ ਹੁੰਦਾ ਹੈ, ਸ਼ਰਾਬ ਅਤੇ ਬੇਅੰਤ ਕਿਸਮ ਦੇ ਨਸ਼ੇ ਖੁਲਮ-ਖੁਲੇ ਖਾਣ ਦੀ ਪ੍ਰੇਰਨਾ ਕਰਨਗੇ ਜਿਸ ਕਰਕੇ ਸੰਸਾਰ ਤੋਂ ਕਰਮ ਧਰਮ ਭ੍ਰਿਸ਼ਟ ਹੋ ਜਾਣਗੇ ਅਤੇ ਕਿਸੇ ਦਾ ਵੀ ਉਧਾਰ ਨਹੀਂ ਹੋ ਸਕੇਗਾ। ਤੀਰਥ ਬਿਫਲ ਹੋ ਜਾਣਗੇ।

ਤੀਸਰੇ ਭਰਾ ਨਕੁਲ ਨੂੰ ਕਹਿਣ ਲੱਗੇ ਕਿ ਤੈਨੂੰ ਕਲਜੁੱਗ ਦੱਸ ਗਿਆ ਹੈ ਕਿ ਇਨਸਾਫ ਕਰਨ ਵਾਲੇ ਇਨਸਾਫ ਦੀ ਕੁਰਸੀ ਤੇ ਬੈਠਣ ਵਾਲੇ ਤੇ ਆਮ ਸ਼ਾਸਕ ਰਿਸ਼ਵਤ ਖੋਰ ਹੋਣਗੇ, ਝੂਠੇ ਨੂੰ ਸੱਚਾ, ਸੱਚੇ ਨੂੰ ਝੂਠਾ ਬਣਾਉਣਗੇ, ਰਿਸ਼ਵਤਾਂ ਖਾਣਗੇ, ਇਕ ਪਾਸੇ ਕਾਨੂੰਨ ਦੀ ਆੜ ਲੈਣਗੇ, ਅਤੇ ਦੂਜੀ ਸੁੰਢ ਨਾਲ ਆਪਣੇ ਚਰਿਤਰ ਤੋਂ ਹੀਣੇ ਕਰਤੱਬ ਕਰਕੇ ਰਿਸ਼ਵਤਾਂ ਲੈ ਕੇ ਹਾਥੀ ਦੇ ਮਾਸ ਖਾਣ ਵਾਂਗੂੰ ਮੁਰਦਾਰ ਖਾਣਗੇ, ਪਰਾਇਆ ਹੱਕ ਖਾਣਗੇ।

ਸਹਿਦੇਵ ਨੂੰ ਕਹਿਣ ਲੱਗੇ ਕਿ ਤੈਨੂੰ ਰਾਜਿਆਂ ਤੇ ਪਰਜਾ ਦੇ ਸਬੰਧ ਉਪਰ ਪ੍ਰਕਾਸ਼ ਪਾ ਕੇ ਦੱਸਿਆ ਹੈ ਕਿ ਰਾਜੇ ਕਸਾਈ ਦਾ ਰੂਪ ਧਾਰ ਲੈਣਗੇ ਅਤੇ ਉਨ੍ਹਾਂ ਦੇ ਕਰਮਚਾਰੀ ਪਰਜਾ ਦੇ ਖੂਨ ਨੂੰ ਚੂਸਣਗੇ। ਜਿਵੇਂ ਖੇਤ ਨੂੰ ਵਾੜ ਖਾ ਗਈ ਇਸੇ ਤਰ੍ਹਾਂ ਪਰਜਾ ਦੇ ਧਨ ਨੂੰ ਇਹ ਸ਼ਾਸਕ ਖਾ ਜਾਣਗੇ। ਗੁਰੂ ਮਹਾਰਾਜ ਦਾ ਫੁਰਮਾਨ ਹੈ -

***ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ।।***
***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥***
***ਪੰਨਾ - 145***

ਭਾਈ ਗੁਰਦਾਸ ਜੀ ਲਿਖਦੇ ਹਨ -

***ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ॥***
***ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ॥***
***ਭਾਈ ਗੁਰਦਾਸ ਜੀ, ਵਾਰ 1/30***

ਗਿਆਨ ਵਿਹੂਣੇ ਯੋਗੀ, ਮੁਲਾ ਮੁਲਾਣੇ ਤੇ ਹੋਰ ਅਨੇਕਾਂ ਧਰਮ ਦੇ ਠੇਕੇਦਾਰ ਆਪ ਅੰਨੇ ਹੋਣਗੇ ਅਤੇ ਦੂਸਰਿਆਂ ਨੂੰ ਅੰਨੇ ਖੂਹ ਵਿਚ ਸੁੱਟਣਗੇ। ਕਰਮਕਾਂਡਾਂ ਵਿਚ ਪਾ ਦੇਣਗੇ, ਕਿਸੇ ਦੀ ਵੀ ਗਤੀ ਨਹੀਂ ਹੋਣੀ। ਜਿਹੋ ਜਿਹਾ ਆਦਮੀ ਸੰਸਾਰ ਤੇ ਆਇਆ ਸੀ ਉਸ ਤੋਂ ਵੀ ਹੀਣਾ ਹੋ ਕੇ ਸੰਸਾਰ ਤੋਂ ਜਾਵੇਗਾ। ਚਾਰੋਂ ਭਰਾਵਾਂ ਨੇ ਯੁਧਿਸ਼ਟਰ ਨੂੰ ਪੁਛਿਆ ਕਿ ਆਪ ਨੂੰ ਕੀ ਦਸ ਕੇ ਗਿਆ ਹੈ? ਤਾਂ ਯੁਧਿਸ਼ਟਰ ਨੇ ਦੱਸਿਆ ਕਿ ਮੈਨੂੰ ਇਨ੍ਹਾਂ ਸਾਰੀਆਂ ਬਿਮਾਰੀਆਂ ਦਾ ਇਲਾਜ ਦਸ ਗਿਆ। ਕਲਜੁੱਗ ਵਿਚ ਪਾਪਾਂ ਦਾ ਪਹਾੜ ਰੁੜ੍ਹ ਕੇ ਧਰਮਾਂ ਨੂੰ ਹਿਲਾ ਦੇਵੇਗਾ ਪਰ ਜਿਵੇਂ ਪਾਪਾਂ ਦੇ ਰੁੜ੍ਹਦੇ ਪੱਥਰ ਨੂੰ ਇਕ ਤਿਣਕੇ ਨੇ ਰੋਕ ਲਿਆ ਇਵੇਂ ਜਿਵੇਂ ਪਾਪਾਂ ਨੂੰ ਰੋਕਣ ਦੀ ਸਮਰਥਾ ਪ੍ਰਭੂ ਦੇ ਨਾਮ ਵਿਚ ਹੋਵੇਗੀ। ਵਾਹਿਗੁਰੂ, ਅੱਲਾ, ਰਾਮ ਜੋ ਵੀ ਨਾਮ ਪ੍ਰਭੂ ਦੇ ਹਨ ਉਹ ਸਭ ਸਤਿਕਾਰਯੋਗ ਹਨ ਉਸ ਨਾਮ ਦੇ ਆਸਰੇ ਕਲਜੁੱਗ ਵਿਚ ਪੱਥਰ ਰੂਪੀ ਪਾਪਾਂ ਦਾ ਵਸ ਨਾਮ ਸਦਕਾ ਨਹੀਂ ਚਲੇਗਾ।

ਗੁਰੂ ਨਾਨਕ ਪਾਤਸ਼ਾਹ ਨੂੰ ਕਲਜੁੱਗ ਨੇ ਦਸਿਆ ਸੀ ਕਿ ਮਹਾਰਾਜ! ਮਾਇਆ ਦੇ ਪਿਆਰਿਆਂ ਨੂੰ ਤਾਂ ਮੈਂ ਛਡਾਂਗਾ ਨਹੀਂ ਭਾਵੇਂ ਉਹ ਕੋਈ ਵੀ ਭੇਖ ਧਾਰਨ ਕਰ ਲੈਣ, ਚਾਹੇ ਤਿਲਕ ਲਾ ਲੈਣ, ਚਾਹੇ ਲੰਬੀਆਂ ਦਾੜ੍ਹੀਆਂ ਰਖ ਲੈਣ, ਪਰ ਮੈਂ ਭੇਖੀ ਪੁਰਖਾਂ ਨੂੰ ਛੱਡਣਾ ਨਹੀਂ। ਜਿਥੇ ਤੇਰੇ ਪਿਆਰੇ ਸਚਮੁੱਚ ਬੰਦਗੀ ਕਰਦੇ ਹੋਣਗੇ ਉਥੇ ਮੈਂ ਉਨ੍ਹਾਂ ਦੇ ਨੇੜੇ ਵੀ ਨਹੀਂ ਜਾਵਾਂਗਾ, ਕੋਈ ਵਿਘਨ ਨਹੀਂ ਪਾਵਾਂਗਾ। ਇਹ ਮੈਂ ਆਪ ਨੂੰ ਬਚਨ ਦਿੰਦਾ ਹਾਂ। ਆਪ ਮੇਰਾ ਵੀ ਉਧਾਰ ਕਰੋ। ਗੁਰੂ ਮਹਾਰਾਜ ਨੇ ਕਿਹਾ ਸੰਸਾਰ ਦੇ ਉਧਾਰ ਕਰਨ ਲਈ ਅਸੀਂ ਅੰਮ੍ਰਿਤ ਦਾ ਪਿਆਲਾ ਲੈ ਕੇ ਆਏ ਹਾਂ। ਜਿਸ ਦੀ ਇਕ ਕਣੀ ਕ੍ਰੋੜਾਂ ਜੀਵਾਂ ਦਾ ਉਧਾਰ ਕਰਨ ਦੀ ਸਮਰਥਾ ਰਖਦੀ ਹੈ।

***ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ॥***
***ਪੰਨਾ - 608***

ਕਲਜੁੱਗ ਵਿਚ ਸਿੱਕਾ ਬਦਲ ਗਿਆ ਹੈ, ਓਹੀ ਸਿੱਕਾ ਇਹਦੇ ਰਾਜ ਵਿਚ ਚੱਲੇਗਾ ਜਿਹੜੇ ਇਹਦੇ ਰਾਜ ਵਿਚ ਗੁਰੂ ਪੀਰਾਂ ਨੇ ਗਿਆਤ ਕਰਾਇਆ ਹੈ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥***
***ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥***
***ਪੰਨਾ - 1185***

ਸੋ ਸਾਧਸੰਗਤ ਜੀ! ਤੁਸੀਂ ਇਸ ਕਲਜੁੱਗ ਦੇ ਭਿਆਨਕ ਯੁੱਗ ਵਿਚੋਂ ਲੰਘ ਰਹੇ ਹੋ, ਇਥੇ ਅੰਮ੍ਰਿਤ ਵੇਲੇ ਨੂੰ ਸੰਭਾਲਣ ਵਾਲਿਆਂ ਉਪਰ ਕੋਈ ਅਸਰ ਨਹੀਂ ਪਿਆ ਕਰਦਾ। ਜੇ ਪੈਂਦਾ ਹੋਵੇ ਤਾਂ ਕਿਵੇਂ ਤੁਸੀਂ ਸਤਿਸੰਗ ਵਿਚ ਬਿਰਾਜਮਾਨ ਹੋ ਜਾਂਦੇ ਹੋ। ਉਸ ਪਿਛੋਂ ਤਿੰਨ ਘੰਟੇ ਲਗਾਤਾਰ ਕੀਰਤਨ ਦੀਆਂ ਧੁਨੀਆਂ ਵਿਚ ਸ਼ਾਮਲ ਹੋ ਕੇ ਪਿਆਰ ਸਹਿਤ ਬਾਣੀ ਪੜ੍ਹਦੇ ਹੋ, ਇਹ ਕੋਈ ਕਰਮ ਜਾਗੇ ਹਨ ਕਿ ਗੁਰੂ ਮਹਾਰਾਜ ਜੀ ਦੀ ਆਪਣੇ ਉਪਰ ਵਿਸ਼ੇਸ਼ ਕ੍ਰਿਪਾ ਹੋ ਰਹੀ ਹੈ।

ਸਾਧਸੰਗਤ ਜੀ! ਜੀਵ ਦੇ ਉਪਰ ਅਗਿਆਨ ਦੇ ਅੰਧਕਾਰਮਈ ਬੱਦਲ ਐਨੇ ਗਾੜ੍ਹੇ ਹੋ ਕੇ ਛਾ ਗਏ ਹਨ ਕਿ ਰੋਸ਼ਨੀ ਨਾਮ ਦੀ ਚੀਜ਼ ਦਾ ਪਤਾ ਹੀ ਨਹੀਂ ਲਗਦਾ ਜਿਵੇਂ ਕਿ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥***
***ਹਉ ਭਾਲਿ ਵਿਕੁੰਨੀ ਹੋਈ॥***
***ਆਧੇਰੈ ਰਾਹੁ ਨ ਕੋਈ॥***
***ਵਿਚਿ ਹਉਮੈ ਕਰਿ ਦੁਖੁ ਰੋਈ॥***
***ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥ ਪੰਨਾ - 145***

'ਆਤਮ ਮਾਰਗ', ਜੂਨ, 1999

ਆਦਮੀ ਪੂਰੀ ਤਰ੍ਹਾਂ ਨਾਲ ਡਾਵਾਂਡੋਲ ਹੋ ਗਿਆ ਹੈ, ਧਰਮ ਦੇ ਆਗੂ ਕ੍ਰਿਆ ਕਰਮ ਵਿਚ ਪਾਉਣ ਵਾਸਤੇ ਤਾਂ ਬਹੁਤ ਜ਼ੋਰ ਲਾਉਂਦੇ ਹਨ ਪਰ ਗਿਆਨ ਤੋਂ ਨੇਤਰਹੀਣੇ ਹੋਣ ਕਰਕੇ ਅੰਨਿਆਂ ਦੀ ਪਦਵੀ ਪਾਉਂਦੇ ਹਨ। ਗੁਰੂ ਮਹਾਰਾਜ ਦਾ ਫ਼ੁਰਮਾਨ ਹੈ ਕਿ ਜੇ ਕਿਤੇ ਅੰਨਾ ਆਗੂ ਕਿਸ਼ਤੀ ਦੇ ਪੂਰ ਨੂੰ ਲੰਘਾਉਣਾ ਚਾਹੇ ਤਾਂ ਉਹ ਅੰਨਾ ਹੋਣ ਕਰਕੇ, ਦਿਸ਼ਾ ਤੋਂ ਅਗਿਆਤ ਹੋਣ ਕਰਕੇ ਆਪ ਵੀ ਡੁੱਬ ਜਾਵੇਗਾ, ਅਤੇ ਬਾਕੀਆਂ ਨੂੰ ਡੋਬ ਦੇਵੇਗਾ।

ਸਾਧਸੰਗਤ ਜੀ! ਜੇ ਕਿਸ਼ਤੀ ਚਲਾਉਣ ਵਾਲਾ ਸਹੀ ਭੀ ਹੁੰਦਾ ਹੋਵੇ ਤਾਂ ਕਈ ਵਾਰੀ ਸਿੱਧਾ ਮਾਰਗ ਪੁਛਣ ਵਾਲਾ ਕੋਈ ਨਹੀਂ ਹੁੰਦਾ। ਉਸ ਦੇ ਅੰਦਰ ਰਸਤਾ ਪੁਛਣ ਲਈ ਸ਼ਰਧਾ ਨਹੀਂ ਜਾਗਦੀ। ਸ਼ਰਧਾ ਨਾ ਹੋਣ ਕਰਕੇ ਕੋਈ ਵਸਤੂ ਉਸ ਦੇ ਪੱਲੇ ਨਹੀਂ ਠਹਿਰਦੀ। ਵਾਹਿਗੁਰੂ ਜੀ ਦੀ ਅਖੰਡ ਜੋਤ ਨੂੰ ਭੁੱਲ ਜਾਂਦਾ ਹੈ। ਜਿਵੇਂ ਕਿ ਫ਼ੁਰਮਾਨ ਹੈ -

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ ਨ ਘਾਟਿ ਬਾਢਿ ਹੋਤ ਹੈ॥***

***ਅਕਾਲ ਉਸਤਤਿ***

ਦੁਖ ਸੰਸਾਰ ਵਿਚ ਦਿਨੋ ਦਿਨ ਵਧ ਰਹੇ ਹਨ ਜਿਵੇਂ ਕਿ ਫ਼ੁਰਮਾਨ ਹੈ -

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ।।***

***ਪੰਨਾ - 135***

ਪਾਰ ਲੰਘਣ ਦਾ ਸਾਧਨ ਕੋਈ ਨਜ਼ਰ ਨਹੀਂ ਆਉਂਦਾ, ਸਮਝ ਨਹੀਂ ਆਉਂਦਾ। ਜੇ ਸਹੀ ਕਿਸ਼ਤੀ ਉਪਰ ਚੜ੍ਹਨ ਵੀ ਲਗਦਾ ਹੈ ਤਾਂ ਭੁਲਾ ਦੇਣ ਵਾਲੇ ਲੋਕ ਇਸ ਨੂੰ ਸ਼ੰਕਿਆ ਵਿਚ ਪਾ ਦਿੰਦੇ ਹਨ। ਰਸਤਾ ਕੌਣ ਪੁਛੇ? ਇਹ ਬੜਾ ਜਟਿਲ ਪ੍ਰਸ਼ਨ ਹੈ। ਹਰ ਬੰਦਾ ਸੁਖ ਚਾਹੁੰਦਾ ਹੈ ਪਰ ਜਿਉਂ-ਜਿਉਂ ਸੁੱਖ ਵਲ ਨੂੰ ਵਧਦਾ ਹੈ ਦੁਖ ਬਿਨਾਂ ਬੁਲਾਏ ਇਸ ਕੋਲ ਆ ਜਾਂਦੇ ਹਨ। ਸੁਖ ਵਾਸਤੇ ਆਦਮੀ ਧਨ ਕਮਾਉਂਦਾ ਹੈ, ਜਾਇਦਾਦ ਬਣਾਉਂਦਾ ਹੈ, ਲੋਕਾਂ ਵਿਚ ਆਪਣਾ ਜਸ ਹਾਸਲ ਕਰਨਾ ਚਾਹੁੰਦਾ ਹੈ, ਲੋਕ ਭਾਵੇਂ ਧੋਖੇ ਵਿਚ ਆ ਕੇ ਉਸ ਦਾ ਵੱਡਾ ਨਾਉਂ ਰਖ ਦਿੰਦੇ ਹਨ ਪਰ ਅੰਦਰੋਂ ਤਾਂ ਉਸ ਨੂੰ ਸ਼ਾਂਤੀ ਨਹੀਂ ਆ ਰਹੀ ਕਿਉਂਕਿ ਜਿਸ ਚੀਜ਼ ਨੇ ਉਸ ਨੂੰ ਸ਼ਾਂਤੀ ਦੇਣੀ ਹੈ ਉਹ ਪ੍ਰਾਪਤ ਨਹੀਂ ਹੋ ਰਹੀ। ਇਕ ਐਸੇ ਪ੍ਰੇਮੀ ਹਨ ਜਿਹੜੇ ਸੁਖ ਪ੍ਰਾਪਤੀ ਦੇ ਸਾਧਨ ਜਾਣਦੇ ਵੀ ਹਨ ਕਿ ਸੁਖ ਕਿਥੋਂ ਮਿਲਦਾ ਹੈ ਪਰ ਉਸ ਦੀ ਪ੍ਰਾਪਤੀ ਵਾਸਤੇ ਉਹ ਸੰਜੀਦਾ ਨਹੀਂ ਹਨ। ਗੁਰੂ ਮਹਾਰਾਜ ਜੀ ਦਾ ਫ਼ੁਰਮਾਨ ਹੈ -

***ਐਸਾ ਜਗੁ ਦੇਖਿਆ ਜੂਆਰੀ॥***
***ਸਭਿ ਸੁਖ ਮਾਗੈ ਨਾਮੁ ਬਿਸਾਰੀ॥*** ***ਪੰਨਾ - 222***

ਸਾਰੇ ਦੇ ਸਾਰੇ ਦੁਨਿਆਵੀ ਪਦਾਰਥ, ਦੁਨਿਆਵੀ ਪ੍ਰਾਪਤੀਆਂ ਛਿਨ ਭੰਗਰ ਹਨ, ਜਿਸ ਚੀਜ਼ ਦੀ ਹਸਤੀ ਸਥਾਈ ਨਾ ਹੋਵੇ ਉਹ ਕਦੇ ਵੀ ਸੁਖ ਦਾ ਕਾਰਨ ਨਹੀਂ ਬਣਿਆ ਕਰਦੀ ਕਿਉਂਕਿ ਪ੍ਰਕ੍ਰਿਤੀ ਦੀ ਹਰ ਸੈਕਿੰਡ ਦੇ ਕ੍ਰੋੜਵੇਂ ਹਿੱਸੇ ਵਿਚ ਅਦਲ ਬਦਲ ਹੋ ਰਹੀ ਹੈ, ਇਸ ਪ੍ਰਕ੍ਰਿਤੀ ਦੇ ਸਾਰੇ ਸੁੱਖ ਛਿਨਭੰਗਰ ਹਨ। ਗੁਰੂ ਮਹਾਰਾਜ ਜੀ ਫ਼ੁਰਮਾਨ ਕਰਦੇ ਹਨ ਕਿ ਐ ਦੁਨੀਆ ਦੇ ਲੋਕੋ, ਜੇ ਤੁਸੀਂ ਸੁਖ ਪ੍ਰਾਪਤ ਕਰਨਾ ਚਾਹੁੰਦੇ ਹੋ ਤਾਂ ਉਸ ਹਸਤੀ ਉਪਰ ਧਿਆਨ ਕੇਂਦਰਤ ਕਰੋ, ਜਿਥੇ ਸੁਖ, ਸਤਿਤਾ, ਅਨੰਦ, ਚੇਤਨਤਾ ਦੇ ਫੁਹਾਰੇ ਚਲ ਰਹੇ ਹਨ। ਦੁਨਿਆਵੀ ਪਦਾਰਥ ਥੋੜ੍ਹਾ ਚਿਰ ਸੁਖ ਦਿੰਦੇ ਹਨ ਕਿਸੇ ਨੂੰ ਨੌਕਰੀ ਮਿਲ ਗਈ, ਥੋੜ੍ਹਾ ਚਿਰ ਸੁਖ ਹੋ ਗਿਆ; ਕਿਸੇ ਨੂੰ ਘਰ ਮਿਲ ਗਿਆ। ਥੋੜ੍ਹਾ ਚਿਰ ਖ਼ੁਸ਼ੀ ਮਹਿਸੂਸ ਕਰੀ ਪ੍ਰਮੇਸ਼ਰ ਦੀ ਕ੍ਰਿਪਾ ਨਾਲ ਦੇਰ ਪਿਛੋਂ ਲੜਕੇ ਦਾ ਜਨਮ ਹੋ ਜਾਵੇ ਕੁਝ ਦੇਰ ਖ਼ੁਸ਼ੀ ਹੋ ਜਾਂਦੀ ਹੈ; ਕੋਠੀ ਲੈ ਲਈ, ਕਾਰ ਲੈ ਲਈ ਕੁਝ ਦੇਰ ਖ਼ੁਸ਼ ਰਿਹਾ ਪਰ ਇਹ ਮਨ ਵਿਚ ਸਮਾਏ ਦੁਖ ਦੀਆਂ ਜੜ੍ਹਾਂ ਨਹੀਂ ਕੱਟ ਸਕਿਆ। ਜਿਥੇ ਦੁਖ ਦਾ ਨਿਵਾਸ ਨਹੀਂ ਹੈ ਉਥੇ ਪ੍ਰਕ੍ਰਿਤੀ ਦੀ ਹੋਂਦ ਨਹੀਂ ਹੈ। ਪ੍ਰਕ੍ਰਿਤੀ ਦੀਆਂ ਪ੍ਰਾਪਤੀਆਂ ਥੋੜ੍ਹੀ ਦੇਰ ਸੁੱਖ ਦਾ ਹੁਲਾਰਾ ਦਿੰਦੀਆਂ ਹਨ ਪਰ ਇਹ ਫੇਰ ਦੁਖ ਵਿਚ ਹਉਕੇ ਲੈਂਦਾ ਹੈ। ਮਨ ਦੇ ਅੰਦਰ ਕਦਾਂਚ ਵੀ ਸੁਖ ਦਾ ਨਾਮ ਨਿਸ਼ਾਨ ਨਹੀਂ। ਥੋੜ੍ਹਾ ਝਲਕਾਰਾ ਤਾਂ ਪ੍ਰਕ੍ਰਿਤਕ ਵਸਤਾਂ ਦੀ ਪ੍ਰਾਪਤੀ ਤੋਂ ਵਜਦਾ ਹੈ ਪਰ ਅਖੰਡ ਸੁੱਖ ਦੀ ਪ੍ਰਾਪਤੀ ਨਹੀਂ ਮਿਲਦੀ। ਬਾਣੀ ਵਿਚ ਫ਼ੁਰਮਾਨ ਕਰਦੇ ਹਨ ਕਿ ਪੂਰੀ ਤਰ੍ਹਾਂ ਨਾਲ ਸਜਾਈਆਂ ਹੋਈਆਂ ਸੇਜਾਂ, ਹੀਰਿਆਂ ਨਾਲ ਜੜ੍ਹੇ ਹੋਏ ਪਲੰਘ, ਜਵਾਹਰਾਤਾਂ ਦੀ ਝਿਲਮਿਲਾਹਟ ਪ੍ਰਾਪਤ ਹੋਵੇ, ਸੁੰਦਰ ਚੀਜ਼ਾਂ ਦੀ ਪ੍ਰਾਪਤੀ ਹੋਵੇ, ਸੁਖਾਂ ਦੀ ਗਿਣਤੀ ਕੋਈ ਨਾ ਹੋਵੇ ਅਤੇ ਆਦਮੀ ਵਿਚ ਸ਼ਕਤੀ ਹੋਵੇ ਇਨ੍ਹਾਂ ਸੁਖਾਂ ਦਾ ਅਨੰਦ ਪੂਰੀ ਤਰ੍ਹਾਂ ਭੋਗ ਸਕਦਾ ਹੋਵੇ, ਰੋਗੀ ਨਾ ਹੋਵੇ, ਘਰ ਸੋਨੇ ਨਾਲ ਮੜ੍ਹਿਆ ਹੋਇਆ ਹੋਵੇ। ਚੰਦਨ, ਕਸਤੂਰੀ ਦੀਆਂ ਸੁਗੰਧੀਆਂ ਮਨ ਵਿਚ ਮਸਤੀ ਪੈਦਾ ਕਰਦੀਆਂ ਹੋਣ, ਮੋਤੀ ਤੇ ਹੀਰਿਆਂ ਦੀ ਝਿਲਮਿਲਾਹਟ ਦੀ ਝਲਕਾਰ ਅੱਖਾਂ ਸਾਮ੍ਹਣੇ ਰਹਿੰਦਾ ਹੋਵੇ। ਮਨ ਦੀ ਇਛਿਆ ਅਨੁਸਾਰ ਹਰ ਸੁੱਖ ਦੀ ਉਸ ਨੂੰ ਪ੍ਰਾਪਤੀ ਹੋਵੇ ਅਤੇ ਮਨ ਵਿਚ ਕੋਈ ਇੱਛਾ ਨਾ ਰਹੇ ਕਿ ਮੈਨੂੰ ਆਹ ਸੁਖ ਨਹੀਂ ਮਿਲਿਆ। ਸੰਸਾਰੀ ਨਜ਼ਰ ਵਿਚ ਇਹ ਸੁਖ ਸੁਖ ਕਹਾਉਂਦਾ ਹੈ ਪਰ ਅਧਿਆਤਮ ਮੰਡਲ ਵਿਚ ਪ੍ਰਵੇਸ਼ ਕਰਕੇ ਆਤਮ ਮੰਡਲ ਦੇ ਮਹਾਂ ਹੁਲਾਰੇ ਮਾਰਦੇ ਚਸ਼ਮੇ ਦੇ ਲਗਾਤਾਰੀ ਵਹਾਓ ਵਾਲੇ ਇਨ੍ਹਾਂ ਪ੍ਰਕ੍ਰਿਤਕ ਸੁਖਾਂ ਦੀ ਤੁਲਨਾ ਕਰਦਿਆਂ ਗੁਰੂ ਮਹਾਰਾਜ ਨੇ ਫ਼ੁਰਮਾਨ ਕੀਤਾ ਹੈ, ਜੇ ਪ੍ਰਭੂ ਚਿਤ ਨਹੀਂ ਆਉਂਦਾ ਤਾਂ ਇਨ੍ਹਾਂ ਸੁਖਾਂ ਨੂੰ ਮਾਨਣ ਵਾਲਾ ਪ੍ਰਭੂ ਤੋਂ ਟੁਟਿਆ ਹੋਇਆ ਇਕ ਵਿਸ਼ਟਾ ਦੇ ਕੀੜੇ ਤੋਂ ਵੱਧ ਮਹਾਨਤਾ ਨਹੀਂ ਰਖਦਾ ਕਿਉਂਕਿ ਮਨ ਦੀ ਇਕਾਗਰਤਾ, ਨਾਮ ਦੇ ਮਹਾਨ ਰਸ ਦੇ ਪ੍ਰਵਾਹ ਤੋਂ ਬਗੈਰ ਕਦੇ ਸੁੱਖ ਦਾ ਅਨੰਦ ਨਹੀਂ ਲਿਆ ਜਾ ਸਕਦਾ। ਫ਼ੁਰਮਾਨ ਹੈ -

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥***
***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥***
***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥***
***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥***
***ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥***

***ਪੰਨਾ - 707***

ਬਗੈਰ ਨਾਮ ਤੋਂ ਮਨ ਦੀ ਸ਼ਾਂਤੀ ਕਿਸੇ ਤਰ੍ਹਾਂ ਵੀ ਪ੍ਰਾਪਤ ਨਹੀਂ ਹੁੰਦੀ ਪ੍ਰਕ੍ਰਿਤੀ ਦੇ ਸੁਖ ਦੇਣ ਵਾਲੇ ਹੁਲਾਰੇ ਓਡਾ ਹੀ ਵੱਡਾ ਭੁਲੇਖਾ ਹਨ ਜਿੱਡਾ ਤਾਰਿਆਂ ਦੇ ਝੁਰਮਟ ਵਿਚ ਕੁਮਾਰਿਆਂ ਦੇ ਰਾਹ ਵਾਲੇ ਤਾਰੇ (ਭੁਲੇਖਾ) ਦੇ ਰਹੇ ਹਨ ਅਤੇ ਜਿਵੇਂ ਜੇਠ ਹਾੜ ਦੇ ਮਹੀਨੇ ਟਿੱਬਿਆਂ ਨਾਲ ਘਿਰੇ ਹੋਏ

ਮੈਦਾਨਾਂ ਵਿਚੋਂ ਪਾਣੀ ਦਾ ਵਹਿੰਦਾ ਦਰਿਆ ਭੁਲੇਖਾ ਪਾਉਂਦਾ ਹੈ। ਸਾਡੇ ਮਨ ਵਿਚ ਕਦੇ ਵੀ ਧੁਰ ਅੰਦਰੋਂ ਇਹ ਖਿੱਚ ਪੈਦਾ ਨਹੀਂ ਹੁੰਦੀ ਕਿ ਸਾਨੂੰ ਬਹੁਤ ਹੀ ਅਮੋਲਕ ਜਨਮ ਪ੍ਰਾਪਤ ਹੋਇਆ ਹੈ ਜਿਸਦਾ ਇਕੋ ਇਕ ਪ੍ਰਮ ਮਨੋਰਥ ਪ੍ਰਭੂ ਦੀ ਪ੍ਰਾਪਤੀ ਹੈ। ਪ੍ਰਭੂ ਸਤਿ ਚਿਤ ਅਨੰਦ ਹੋਣ ਕਰਕੇ ਅਨੰਦ ਦੀਆਂ ਅਥਾਹ ਲਹਿਰਾਂ ਨਾਲ ਆਦਮੀ ਦਾ ਮਨ ਮਹਾਂ ਅਨੰਦ ਵਿਚ ਪ੍ਰਵਿਰਤ ਰਖਦਾ ਹੈ। ਸੋ ਇਸ ਕਰਕੇ ਹੋਰ ਕਿਸੇ ਚੀਜ਼ ਵਿਚ ਸੁਖ ਹੈ ਹੀ ਨਹੀਂ ਜੇ ਹੈ ਤਾਂ ਕੇਵਲ ਪ੍ਰਭੂ ਨਾਮ ਵਿਚ ਹੈ -

***ਸੁਖੁ ਨਾਹੀ ਰੇ ਹਰਿ ਭਗਤਿ ਬਿਨਾ॥***
***ਜੀਤਿ ਜਨਮੁ ਇਹੁ ਰਤਨੁ ਅਮੋਲਕੁ***
***ਸਾਧਸੰਗਤਿ ਜਪਿ ਇਕ ਖਿਨਾ॥ ਪੰਨਾ - 761***

ਸੰਤ ਮਹਾਰਾਜ (ਰਾੜੇ ਵਾਲੇ) ਆਪਣੇ ਪ੍ਰਵਚਨਾਂ ਵਿਚ ਜਦੋਂ ਸੁਖ ਦੇ ਮੰਡਲ ਵਿਚ ਸਾਡੀਆਂ ਸੁਰਤਾਂ ਦਾ ਪ੍ਰਵੇਸ਼ ਕਰਾਇਆ ਕਰਦੇ ਸਨ ਉਸ ਵੇਲੇ ਪ੍ਰਤੱਖ ਰੂਪ ਵਿਚ ਅਨੁਭਵ ਕਰਨ ਵਾਸਤੇ ਇਕ ਪ੍ਰਚਲਤ ਕਥਾ ਵਲ ਸੰਗਤ ਦਾ ਧਿਆਨ ਦਿਵਾਇਆ ਕਰਦੇ ਸਨ। ਉਹ ਇਸ ਤਰ੍ਹਾਂ ਹੈ ਕਿ ਸੰਸਾਰ ਵਿਚ ਸੁਖਾਂ ਦੇ ਉਚੇ ਨੀਚੇ ਦਰਜੇ ਹਨ, ਸੰਸਾਰ ਦਾ ਉਹ ਚੱਕਰਵਰਤੀ ਬਾਦਸ਼ਾਹ ਜਿਹੜਾ ਸਾਰੀ ਧਰਤੀ (Earth planet) ਤੇ ਰਾਜ ਕਰਦਾ ਹੋਵੇ, ਕਦੇ ਉਹ ਬੁੱਢਾ ਨਾ ਹੋਵੇ, ਉਸ ਨੂੰ ਕੋਈ ਰੋਗ ਨਾ ਹੋਵੇ, ਉਸ ਦਾ ਖਜ਼ਾਨਾ ਸਦਾ ਭਰਿਆ ਰਹੇ, ਉਸ ਦੀ ਪਰਜਾ ਉਸ ਨੂੰ ਪਿਆਰ ਸਤਿਕਾਰ ਨਾਲ ਪ੍ਰਭੂ ਵਰਗਾ ਮੰਨਦੀ ਹੋਵੇ, ਮੌਸਮ ਅਨੁਸਾਰ ਉਸ ਦੇ ਰਾਜ ਵਿਚ ਬਾਰਸ਼ਾਂ ਹੁੰਦੀਆਂ ਹੋਣ, ਉਸ ਰਾਜੇ ਨੂੰ ਮੌਤ ਦਾ ਡਰ ਨਾ ਹੋਵੇ ਐਨੇ ਸੁਖਾਂ ਵਾਲੇ ਰਾਜੇ ਨੂੰ ਜੋ ਸੁਖ ਪ੍ਰਾਪਤ ਹੋਵੇ ਅਸੀਂ ਉਸ ਨੂੰ ਇਕ ਯੂਨਿਟ ਕਹਿੰਦੇ ਹਾਂ, ਇਸ ਤੋਂ ਸੌ ਗੁਣਾਂ ਸੁਖ ਗੰਧਰਭ ਲੋਕ ਸਵਰਗ ਵਿਚ ਹੁੰਦਾ ਹੈ ਉਨ੍ਹਾਂ ਰੂਹਾਂ ਨੂੰ ਜਿਹੜੀਆਂ ਰੂਹਾਂ ਗੰਧਰਭ ਲੋਕ ਵਿਚ ਪ੍ਰਵੇਸ਼ ਕਰਦੀਆਂ ਹਨ ਅਤੇ ਆਪਣੇ ਪੁੰਨਾਂ ਅਨੁਸਾਰ ਸੁਖ ਭੋਗਦੀਆਂ ਹਨ ਪਰ ਉਹ ਸੁੱਖ ਚੱਕਰਵਰਤੀ ਬਾਦਸ਼ਾਹ ਦੇ ਸੁੱਖ ਨਾਲੋਂ ਸੌ ਗੁਣਾਂ ਜ਼ਿਆਦਾ ਸੁਖਦਾਇਕ ਹੁੰਦਾ ਹੈ। ਜੇ ਇਸ ਤੋਂ ਅੱਗੇ ਦੇਵ ਗੰਧਰਭ ਲੋਕ ਵਿਚ ਜੀਵ ਆਤਮਾ ਪ੍ਰਵੇਸ਼ ਹੋ ਜਾਵੇ ਤਾਂ ਗੰਧਰਭ ਲੋਕ ਤੋਂ ਸੌ ਗੁਣਾਂ ਸੁਖ ਇਸ ਲੋਕ ਵਿਚ ਹੋਇਆ ਕਰਦਾ ਹੈ। ਇਸ ਤੋਂ ਸੌ ਗੁਣਾਂ ਸੁੱਖ ਪਿਤਰ ਲੋਕ ਵਿਚ ਹੁੰਦਾ ਹੈ, ਉਸ ਤੋਂ ਸੌ ਗੁਣਾਂ ਸੁਖ ਸਵਰਗ ਲੋਕ ਵਿਚ, ਉਸ ਤੋਂ ਸੌ ਗੁਣਾਂ ਸੁਖ ਇੰਦਰ ਲੋਕ ਵਿਚ ਹੋਇਆ ਕਰਦਾ ਹੈ, ਇੰਦਰ ਲੋਕ ਸਵਰਗਾਂ ਦੇ ਵਿਚਾਲੇ ਦਾ ਲੋਕ ਹੈ, ਇਸ ਤੋਂ ਉਤੇ ਕਰਮਦੇਵ ਲੋਕ, ਅਜਾਨ ਦੇਵ ਲੋਕ, ਬ੍ਰਹਮ ਲੋਕ, ਸ਼ਿਵ ਲੋਕ ਅਤੇ ਬੈਕੁੰਠ ਧਾਮ ਹੋਇਆ ਕਰਦੇ ਹਨ। ਜਿਹੋ ਜਿਹੀ ਕਿਸੇ ਨੇ ਕਰਨੀ ਕਮਾਈ ਕੀਤੀ ਹੈ, ਪੁੰਨ ਬੀਜੇ ਹਨ ਓਹੋ ਜਿਹੇ ਥਾਂ ਜੀਵ ਆਤਮਾ ਦਾ ਨਿਵਾਸ ਆਪਣੇ ਪੁੰਨਾਂ ਦਾ ਸੁੱਖ ਭੋਗਣ ਵਾਸਤੇ ਪ੍ਰਾਪਤ ਹੋ ਜਾਂਦਾ ਹੈ। ਚੱਕਰਵਰਤੀ ਬਾਦਸ਼ਾਹ ਨਾਲੋਂ ਇਕ ਖਰਬ ਗੁਣਾਂ ਜ਼ਿਆਦਾ ਸੁਖ ਇੰਦਰ ਨੂੰ ਪ੍ਰਾਪਤ ਹੈ, ਪਰ ਉਸ ਦਾ ਮਨ ਬਿਲਕੁਲ ਸ਼ਾਂਤ ਨਹੀਂ ਹੈ। ਕਿਉਂਕਿ ਭੋਗ ਵੱਖਰੇ-ਵੱਖਰੇ ਸਵਾਦ ਤਾਂ ਦੇ ਸਕਦੇ ਹਨ ਪਰ ਮਨ ਦੀ ਸ਼ਾਂਤੀ ਨਾਲ ਇਨ੍ਹਾਂ ਦਾ ਕੋਈ ਵੀ ਸਬੰਧ ਨਹੀਂ ਹੋਇਆ ਕਰਦਾ। ਜਿਵੇਂ ਇਕ ਆਦਮੀ ਬਹੁਤ ਚਿੰਤਾ ਵਿਚ ਹੋਵੇ, ਉਹ ਉਸ ਘਰ ਵਿਚ ਰਹਿੰਦਾ ਹੋਵੇ ਜਿਸ ਦੀਆਂ ਕੰਧਾਂ ਸੋਨੇ ਚਾਂਦੀ ਦੀਆਂ ਹੋਣ, ਹੀਰੇ ਜਵਾਹਰਾਤ ਝਿਲਮਿਲ-ਝਿਲਮਿਲਿ ਕਰਦੇ ਹੋਣ, ਚੰਦਨ ਸੁਗੰਧੀ ਦੀਆਂ ਲਪਟਾਂ ਦੂਰ ਦੂਰ ਤਕ ਹਵਾ ਨੂੰ ਸੁਗੰਧਿਤ ਕਰਦੀਆਂ ਹੋਣ ਅਜਿਹੇ ਘਰ ਵਿਚ ਬੈਠਾ ਚਿੰਤਾ ਦਾ ਘੇਰਿਆ ਹੋਇਆ ਮਨੁੱਖ ਚਿੰਤਾ ਵਿਚੋਂ ਨਿਕਲ ਨਹੀਂ ਸਕਦਾ, ਹਉਕੇ ਹਾਵੇ ਲੈਂਦਾ ਹੈ, ਉਪਰ ਕਥੇ ਪ੍ਰਕ੍ਰਿਤਕ ਸੁੱਖ ਉਸ ਨੂੰ ਕੋਈ ਵੀ ਸੁਖ ਸ਼ਾਂਤੀ ਨਹੀਂ ਦੇ ਸਕਦੇ। ਜਿਵੇਂ ਕਿਸੇ ਨੂੰ ਬਹੁਤ ਸੁਆਦੀ ਭੋਜਨ ਬਣਾ ਕੇ ਦਿਤੇ ਜਾਣ ਪਰ ਉਹ ਬੀਮਾਰੀ ਅਤੇ ਮਿਹਦੇ ਦੀ ਖਰਾਬੀ ਕਰਕੇ ਸਵਾਦ ਨਹੀਂ ਮਾਣ ਸਕਦਾ। ਉਹ ਇਹੀ ਕਹਿੰਦਾ ਹੈ ਕਿ ਇਹ ਸਾਰੇ ਪਦਾਰਥ ਕੌੜੇ ਹਨ। ਸੋ ਇੰਦਰ ਕੋਲ ਬੇਅੰਤ ਸੁੱਖ ਹਨ ਜਿਨ੍ਹਾਂ ਦੀ ਗਿਣਤੀ ਕਰਨੀ ਵੀ ਅਸੰਭਵ ਹੈ, ਸੁਨਿਹਰੀ ਪਾਣੀਆਂ ਨਾਲ ਲਿਸ਼ਕਾਰੇ ਮਾਰਦੀਆਂ ਨਹਿਰਾਂ, ਪਾਰਜਾਤ ਵਰਗੇ ਰੁਖ, ਜਿਨ੍ਹਾਂ ਦੇ ਕੋਲ ਜਾ ਕੇ ਜੋ ਵੀ ਮਨ ਵਿਚ ਵਾਸ਼ਨਾ ਕਰੋ, ਉਹ ਪੂਰੀ ਹੋ ਜਾਂਦੀ ਹੈ, ਕਾਮਧੇਨ ਵਰਗੀਆਂ ਗਊਆਂ ਜਿਨ੍ਹਾਂ ਤੋਂ ਹਰ ਚੀਜ਼ ਖਾਣ ਦੀ ਪ੍ਰਾਪਤ ਹੋ ਜਾਂਦੀ ਹੈ, ਨਾਚ ਤੇ ਗਾਣੇ ਕਰਨ ਵਾਲੀਆਂ ਕਿੰਨਰ, ਗੰਧਰਬ ਤੇ ਅਪੱਛਰਾਂ ਦੀ ਕੋਈ ਗਿਣਤੀ ਨਹੀਂ ਪਰ ਫੇਰ ਵੀ ਇੰਦਰ ਮਹਿਸੂਸ ਕਰਦਾ ਹੈ ਕਿ ਮੇਰੇ ਕੋਲ ਉਹ ਚੀਜ਼ ਨਹੀਂ ਜੋ ਮਨ ਨੂੰ ਪੂਰਨ ਰੂਪ ਵਿਚ ਸ਼ਾਂਤੀ ਦੇ ਸਕੇ, ਉਹ ਆਪਣੇ ਗੁਰੂ ਬ੍ਰਹਿਸਪਤ ਕੋਲ ਜਾਂਦਾ ਹੈ ਤੇ ਕਹਿੰਦਾ ਹੈ ਕਿ ਮੈਂ ਇਕ ਪ੍ਰਸ਼ਨ ਦਾ ਸਮਾਧਾਨ ਚਾਹੁੰਦਾ ਹੈ, ਕ੍ਰਿਪਾ ਕਰੋ ਮੈਨੂੰ ਐਉਂ ਦੱਸੋ ਕਿ ਇੰਦਰ ਲੋਕ ਵਿਚ ਹਰ ਉਹ ਚੀਜ਼ ਪ੍ਰਾਪਤ ਹੋ ਜਾਂਦੀ ਹੈ, ਉਸੇ ਸਮੇਂ ਪ੍ਰਾਪਤ ਹੋ ਜਾਂਦੀ ਹੈ ਜਦੋਂ ਵਾਸ਼ਨਾ ਕੀਤੀ ਜਾਵੇ ਪਰ ਮੇਰੇ ਮਨ ਵਿਚ ਕੁਝ ਖਾਲੀਪੁਣਾ ਮਹਿਸੂਸ ਹੋ ਰਿਹਾ ਹੈ ਜਿਸ ਕਰਕੇ ਮੇਰਾ ਚਿੱਤ ਕਈ ਵਾਰੀ ਉਦਾਸ ਵੀ ਹੋ ਜਾਂਦਾ ਹੈ। ਆਪ ਤਾਂ ਜਾਣਦੇ ਹੀ ਹੋ ਕਿ ਮੈਂ ਕਿੰਨੀਆਂ ਗਲਤੀਆਂ ਕਰ ਲੈਂਦਾ ਹਾਂ, ਮਾਤ ਭੂਮੀ ਵਿਚ ਗੋਤਮ ਰਿਸ਼ੀ ਦੀ ਇਸਤ੍ਰੀ ਨੂੰ ਦੇਖ ਕੇ ਮੇਰਾ ਮਨ ਕਿੰਨਾ ਭਰਮਿਆ ਕਿ ਮੈਂ ਮਾਇਆਵੀ ਸਰੀਰ ਧਾਰਨ ਕਰਕੇ ਰਿਸ਼ੀ ਦਾ ਰੂਪ ਬਣਾ ਕੇ ਅਹੱਲਿਆ ਦੇ ਸਰੀਰ ਨੂੰ ਭੋਗਣ ਦੀ ਅੰਧਕਾਰਮਈ ਭੁੱਲ ਕੀਤੀ ਅਤੇ ਰਿਸ਼ੀ ਦੇ ਸਰਾਫ ਕਰਕੇ ਮੇਰਾ ਸਾਰਾ ਸਰੀਰ ਥਾਂ-ਥਾਂ ਤੋਂ ਫਟ ਗਿਆ ਅਤੇ ਕਿਵੇਂ ਮੈਂ ਆਪਣੇ ਆਪ ਨੂੰ ਕਮਲ ਫੁੱਲਾਂ ਦੇ ਸਰੋਵਰ ਵਿਚ ਛੁਪਾ ਕੇ ਰੱਖਿਆ। ਸਾਧਸੰਗਤ ਜੀ! ਗੁਰੂ ਮਹਾਰਾਜ ਜੀ ਵੀ ਇਸ ਤਰ੍ਹਾਂ ਫੁਰਮਾਨ ਕਰਦੇ ਹਨ -

***ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ॥***
***ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥***
***ਪੰਨਾ - 1344***
***ਸਹੰਸਰ ਦਾਨ ਦੇ ਇੰਦ੍ਰੁ ਰੋਆਇਆ॥ ਪੰਨਾ - 953***

ਪਰ ਅਜਿਹੀ ਸਜ਼ਾ ਭੁਗਤਣ ਦੇ ਉਪਰੰਤ ਵੀ ਮੇਰਾ ਮਨ ਕਿਉਂ ਭਟਕਦਾ ਹੈ ਕਿਉਂ ਮੈਂ ਪਾਤਾਲ ਲੋਕ ਅਤੇ ਸਵਰਗ ਲੋਕ ਦੀ ਸੁੰਦਰਤਾ ਤੇ ਮੋਹਿਤ ਹੋਣ ਦੀ ਭੁੱਲ ਕਰਦਾ ਹਾਂ। ਮੇਰੇ ਕੋਲ ਅਪੱਛਰਾਵਾਂ ਹਨ, ਭੋਗਾਂ ਦੀ ਦੁਨੀਆਂ ਦੇ ਅਤਿ ਉਚੇ ਥਾਂ ਤੇ ਮੈਂ ਨਿਵਾਸ ਰਖਦਾ ਹਾਂ। ਉਸ ਵੇਲੇ ਉਸ ਦੇ ਗੁਰੂ ਬ੍ਰਹਿਸਪਤ ਨੇ ਕਿਹਾ ਕਿ ਇੰਦਰ! ਤੇਰਾ ਲੋਕ ਜੋ ਹੈ ਉਹ ਭੋਗ ਲੋਕ ਹੈ ਉਥੇ ਉਸ ਚੀਜ਼ ਦੀ ਪ੍ਰਾਪਤੀ ਹੀ ਨਹੀਂ ਹੋ ਸਕਦੀ ਜਿਹੜੀ ਮਾਤ ਲੋਕ ਵਿਚ ਪ੍ਰਾਪਤ ਹੁੰਦੀ ਹੈ। ਉਸਨੂੰ 'ਨਾਮ' ਆਖਦੇ ਹਨ। ਉਹ ਸਵਰਗਾਂ ਦੇ ਕਿਸੇ ਵੀ ਲੋਕਾਂ ਵਿਚ ਪ੍ਰਾਪਤ ਨਹੀਂ

ਹੁੰਦਾ ਕਿਉਂਕਿ ਇਥੇ ਉਸ ਨਾਮ ਰੂਪੀ ਅੰਮ੍ਰਿਤ ਨੂੰ ਸਾਰੇ ਦੇਵਤੇ ਖੋਜਦੇ ਹਨ ਪਰ ਉਹ ਮਨੁੱਖ ਦੇ ਹਿੱਸੇ ਵਿਚ ਆਇਆ ਹੈ, ਉਹ ਸਮਰੱਥ ਗੁਰੂ ਤੋਂ ਪ੍ਰਾਪਤ ਹੋਇਆ ਕਰਦਾ ਹੈ, ਜਿਸ ਦੇ ਮੁਕਾਬਲੇ ਉਪਰ ਬੈਕੁੰਠ ਧਾਮ ਦੇ ਜੋ ਸੁੱਖ ਹਨ ਉਹ ਵੀ ਕੋਈ ਮਹੱਤਤਾ ਨਹੀਂ ਰਖਦੇ ਕਿਉਂਕਿ ਨਾਮ ਤੋਂ ਬਗੈਰ ਜਿਊੜਾ ਜਲਿਆ ਬਲਿਆ ਰਹਿੰਦਾ ਹੈ, ਪ੍ਰਕ੍ਰਿਤਕ ਭੋਗਾਂ ਵਿਚ ਇਹ ਸੱਤਿਆ ਨਹੀਂ ਕਿ ਉਹ ਜੀਵ ਦੀ ਭੁੱਖ ਮਿਟਾ ਸਕਣ। ਸਾਧਸੰਗਤ ਜੀ! ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ –

*ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥*
*ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*
*ਹਰਿ ਬਿਨੁ ਜੀਉ ਜਲਿ ਬਲਿ ਜਾਉ॥*
*ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥*
*ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥*
*ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*
*ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥*
*ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*
*ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥*
*ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*
*ਪੰਨਾ – 14*

ਆਪ ਨੇ ਇਸ ਗੱਲ ਉਪਰ ਵਿਸ਼ੇਸ਼ ਜ਼ੋਰ ਦਿਤਾ ਹੈ ਕਿ ਨਾਮ ਤੋਂ ਬਗੈਰ, ਹਰੀ ਦੀ ਪ੍ਰਾਪਤੀ ਤੋਂ ਬਗੈਰ ਜੋ ਇਹ ਜਿਉੜਾ ਹੈ ਇਹ ਜਲ ਬਲ ਕੇ ਮਨੂਰ ਵਰਗਾ ਹੋ ਜਾਂਦਾ ਹੈ–

*ਹਰਿ ਬਿਨ ਜੀਉ ਜਲਿ ਬਲਿ ਜਾਉ॥ ਪੰਨਾ – 14*

ਇੰਦਰ ਨੂੰ ਉਸ ਦੇ ਗੁਰੂ ਨੇ ਮਾਤ ਲੋਕ ਵਿਚ ਭੇਜਿਆ ਕਿ ਤੂੰ ਪੂਰੀ ਤਰ੍ਹਾਂ ਨਿਰਣਾ ਕਰਨ ਲਈ ਮਾਤ ਲੋਕ ਵਿਚ ਜਾਹ ਅਤੇ ਕਿਸੇ ਤੱਤ ਬੇਤੇ ਮਹਾਂਪੁਰਸ਼ ਦੇ ਚਰਨ ਪਰਸ ਕੇ ਆਪਣੇ ਪ੍ਰਸ਼ਨ ਦਾ ਸਮਾਧਾਨ ਕਰਾ। ਉਸ ਵੇਲੇ ਉਹ ਨਰਬਦਾ ਨਦੀ ਦੇ ਕੰਢੇ ਆਇਆ ਅਤੇ ਆਉਂਦਾ ਹੋਇਆ ਸਵਰਗ ਲੋਕ 'ਚੋਂ ਚਾਰ ਫਲ ਲੈ ਆਇਆ। ਨਦੀ ਦੇ ਕੰਢੇ ਚਾਰ ਮਹਾਤਮਾ ਨਿਰਵਿਕਲਪ ਸਮਾਧੀ ਵਿਚ ਆਤਮ ਅਨੰਦ ਮਾਣਦੇ ਹੋਏ ਪਰਮ ਸੁੱਖ ਵਿਚ ਸਮਾਧਿਸ਼ਟ ਸਨ। ਇੰਦਰ ਨੇ ਉਨ੍ਹਾਂ ਦੇ ਚਿਹਰੇ ਮੁਹਰੇ ਦੇਖੇ ਅਤੇ ਅੰਦਾਜ਼ਾ ਲਾਇਆ ਕਿ ਇਨ੍ਹਾਂ ਚਾਰ ਮਹਾਤਮਾ ਤੋਂ ਮੈਂ ਆਪਣੇ ਅੰਦਰ ਪਏ ਖਾਲੀਪਣ ਬਾਰੇ ਪੁਛਾਂ। ਉਸ ਵੇਲੇ ਉਸ ਨੇ ਦੇਖਿਆ ਕਿ ਇਕ ਮਹਾਤਮਾ ਨੇ ਨੇਤਰ ਖੋਲ੍ਹੇ ਹਨ ਅਤੇ ਇਹ ਬੜੇ ਅਦਬ ਨਾਲ ਗਿਆ ਅਤੇ ਚਾਰ ਫਲ ਅੱਗੇ ਰੱਖ ਦਿਤੇ ਪਰ ਉਨ੍ਹਾਂ ਦੀ ਬਿਰਤੀ ਆਤਮ ਰਸ ਵਿਚ ਪੂਰੀ ਤਰ੍ਹਾਂ ਮਖਮੂਰ ਸੀ, ਅਨੰਦਿਤ ਸੀ। ਉਨ੍ਹਾਂ ਨੇ ਫੇਰ ਨੇਤਰ ਬੰਦ ਕਰ ਲਏ ਅਤੇ ਨਾ ਹੀ ਇਸ ਨੂੰ ਪੁਛਿਆ ਕਿ ਤੂੰ ਕੌਣ ਹੈਂ, ਕਿਥੋਂ ਆਇਆ ਹੈਂ, ਨਾ ਹੀ ਫਲਾਂ ਵਲ ਕੋਈ ਬਹੁਤਾ ਧਿਆਨ ਦਿਤਾ। ਇੰਦਰ ਦੇ ਮਨ ਵਿਚ ਆਇਆ ਕਿ ਜਿੰਨੀ ਦੇਰ ਤਕ ਇਨ੍ਹਾਂ ਮਹਾਤਮਾਵਾਂ ਦੇ ਮਨ ਵਿਚ ਫੁਰਨਾ ਪੈਦਾ ਨਹੀਂ ਕੀਤਾ ਜਾਂਦਾ ਉਨਾਂ ਚਿਰ ਇਹ ਸਮਾਧੀ ਤੋਂ ਉਥਾਨ ਨਹੀਂ ਹੋਣਗੇ। ਇਸ ਮੰਤਵ ਨਾਲ ਇਸ ਨੇ ਉਨ੍ਹਾਂ ਵਿਚੋਂ ਇਕ ਫਲ ਚੁੱਕ ਲਿਆ ਅਤੇ ਦਰਖਤ ਦੇ ਓਹਲੇ ਹੋ ਕੇ ਬੈਠ ਗਿਆ। ਕੁਝ ਸਮੇਂ ਉਪਰੰਤ ਮਹਾਤਮਾ ਸਮਾਧੀ ਤੋਂ ਉਥਾਨ ਹੋਏ ਅਤੇ ਆਪਣੇ ਵੱਡੇ ਮਹਾਤਮਾ ਵਲ ਸੀਸ ਝੁਕਾ ਕੇ ਨਮਸਕਾਰ ਕੀਤੀ। ਉਸ ਵੇਲੇ ਉਨ੍ਹਾਂ ਨੇ ਪੁਛਿਆ ਕਿ ਸੰਤ ਜਨੋਂ! ਇਥੇ ਕੋਈ ਪੁਰਸ਼ ਚਾਰ ਫਲ ਲੈ ਕੇ ਆਇਆ ਸੀ। ਸ਼ਾਇਦ ਇਸ ਕਰਕੇ ਕਿ ਆਪਾਂ ਚਾਰ ਹਾਂ ਇਕ-ਇਕ ਫਲ ਆਪਾਂ ਨੂੰ ਮਿਲ ਜਾਏਗਾ। ਪਰ ਮੈਂ ਹੁਣ ਦੇਖ ਰਿਹਾ ਹਾਂ ਕਿ ਫਲ ਸਿਰਫ ਤਿੰਨ ਹਨ, ਚੌਥਾ ਫਲ ਕਿਥੇ ਗਿਆ? ਕੀ ਤੁਸੀਂ ਦਸਣ ਦੀ ਖੇਚਲ ਕਰੋਗੇ, ਇਹ ਫਲ ਕਿਸ ਨੇ ਚੁੱਕਿਆ ਹੈ?

ਪਹਿਲੇ ਮਹਾਤਮਾ ਨੇ ਕਿਹਾ ਕਿ ਮੈਂ ਇਹ ਫਲ ਨਹੀਂ ਚੁੱਕਿਆ, ਮੈਂ ਸ਼ਪਤ ਲੈਂਦਾ ਹਾਂ ਕਿ ਮੈਨੂੰ ਆਤਮ ਰਸ ਭੁੱਲ ਜਾਵੇ ਅਤੇ ਮੇਰਾ ਸਰੀਰ ਭਾਰਾ ਹੋ ਜਾਵੇ। ਦੂਜੇ ਮਹਾਤਮਾ ਨੇ ਕਿਹਾ ਕਿ ਮਹਾਰਾਜ! ਜੇ ਮੈਂ ਫਲ ਚੁੱਕਿਆ ਹੋਵੇ ਤਾਂ ਮੈਨੂੰ ਇਹ ਦੋਸ਼ ਲੱਗੇ ਕਿ ਮੈਨੂੰ ਆਤਮ ਅਨੰਦ ਭੁੱਲ ਜਾਵੇ ਤੇ ਮੈਂ ਸੰਸਾਰ ਦਾ ਚੱਕਰਵਰਤੀ ਬਾਦਸ਼ਾਹ ਬਣ ਜਾਵਾਂ। ਤੀਜੇ ਮਹਾਤਮਾ ਨੇ ਕਿਹਾ ਕਿ ਮੈਂ ਵੀ ਇਹ ਫਲ ਨਹੀਂ ਚੁੱਕਿਆ, ਮੈਂ ਸ਼ਪਤ ਲੈਂਦਾ ਹਾਂ ਕਿ ਮੈਨੂੰ ਆਤਮ ਰਸ ਦੀ ਫੁਹਾਰ ਭੁੱਲ ਜਾਵੇ ਅਤੇ ਮੈਂ ਇੰਦਰ ਲੋਕ ਦੀ ਮਹਾਂ ਨੀਚ ਪਦਵੀ ਪ੍ਰਾਪਤ ਕਰਕੇ ਇੰਦਰ ਦੇ ਤਖਤ ਤੇ ਬਿਰਾਜਮਾਨ ਹੋ ਜਾਵਾਂ। ਚੌਥੇ ਮਹਾਤਮਾ ਨੇ ਕਿਹਾ ਕਿ ਸੰਤ ਜਨੋਂ! ਜੇ ਮੈਂ ਇਹ ਫਲ ਚੁਕਿਆ ਹੋਵੇ ਤਾਂ ਮੈਂ ਆਤਮ ਅਨੰਦ ਭੁੱਲ ਜਾਵਾਂ ਅਤੇ ਕਿਸੇ ਵੱਡੇ ਮੰਦਰ ਦਾ ਪੁਜਾਰੀ ਬਣ ਜਾਵਾਂ।

ਅਜੀਬ ਗੱਲਾਂ ਸੁਣ ਕੇ ਇੰਦਰ ਸੋਚਣ ਲੱਗਿਆ ਕਿ ਮੇਰੀ ਪਦਵੀ ਨੂੰ ਮਹਾਂ ਨੀਚ ਕਹਿੰਦੇ ਹਨ ਭਾਵੇਂ ਇਸ ਨੂੰ ਪ੍ਰਾਪਤ ਕਰਨ ਲਈ 101 ਯੱਗ ਨਿਰਵਿਘਨਤਾ ਪੂਰਵਕ ਕਰਨਾ ਪੈਂਦਾ ਹੈ।

ਸਾਧਸੰਗਤ ਜੀ! ਮੈਂ ਇਥੇ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਉਹ ਇਹ ਹੈ ਕਿ 'ਯੱਗ' ਅਖਰ ਦੇ ਅਰਥ ਬਦਲ ਕੇ ਕੁਰਬਾਨੀ ਕਰਨ ਵਾਲੀ ਮਾਸ ਦਾ ਪ੍ਰੀਤੀ ਭੋਜਨ ਹੀ ਸਮਝਿਆ ਜਾਂਦਾ ਹੈ ਪਰ ਯੱਗ ਤ੍ਰੇਤਾ ਯੁੱਗ ਵਿਚ ਹੁੰਦੇ ਸਨ। ਉਹ ਲੰਗਰ ਨਹੀਂ ਸੀ ਹੁੰਦੇ, ਅਗਨ ਕੁੰਡ ਵਿਚ ਮੰਤਰਾਂ ਦੀਆਂ ਅਹੂਤੀਆਂ ਦੋ-ਦੋ, ਚਾਰ-ਚਾਰ ਸਾਲ ਪਾਈ ਜਾਂਦੇ ਸਨ ਅਤੇ ਯੱਗ ਦੀ ਸਫਲਤਾ, ਪ੍ਰਾਪਤੀ ਇਸ ਗੱਲ ਤੋਂ ਦੇਖੀ ਜਾਂਦੀ ਸੀ ਕਿ ਜੋ ਮਨ ਇੱਛਤ ਫਲ ਦੀ ਪ੍ਰਾਪਤੀ ਦਾ ਫੁਰਨਾ ਲੈ ਕੇ ਯੱਗ ਕੀਤਾ ਹੈ ਉਹ ਪੂਰਾ ਹੋ ਜਾਂਦਾ ਸੀ। ਅੱਜ ਕਲ੍ਹ ਲੰਗਰ ਛਕਣ ਛਕਾਉਣਾ ਹੀ ਕਿਹਾ ਜਾਂਦਾ ਹੈ। ਉਸ ਨੇ ਕਿਹਾ, 101 ਯੱਗ ਕਰਨ ਤੋਂ ਬਾਅਦ ਇੰਦਰ ਪਦ ਦੀ ਪ੍ਰਾਪਤੀ ਹੁੰਦੀ ਹੈ, ਇਨ੍ਹਾਂ ਮਹਾਤਮਾ ਤੋਂ ਮੇਰੇ ਪ੍ਰਸ਼ਨ ਦਾ ਸਮਾਧਾਨ ਹੋ ਜਾਵੇਗਾ। ਉਸ ਵੇਲੇ ਮਹਾਤਮਾ ਦੀ ਅਵਾਜ਼ ਆਈ ਕਿ ਪ੍ਰੇਮੀਆ! ਤੂੰ ਦਰਖਤ ਪਿਛੇ ਕਿਉਂ ਲੁਕਿਆ ਹੈਂ? ਤੂੰ ਇਹ ਦਸ ਕਿ ਤੂੰ ਪਹਿਲਾਂ ਫਲ ਰੱਖੇ ਕਿਉਂ ਅਤੇ ਫੇਰ ਰੱਖ ਕੇ ਚੁੱਕੇ ਕਿਉਂ? ਉਸ ਵੇਲੇ ਇੰਦਰ ਡਰਦਾ-ਡਰਦਾ ਸਾਮ੍ਹਣੇ ਆਇਆ। ਇਸ ਨੇ ਦੱਸਿਆ ਕਿ ਮੈਂ ਇੰਦਰ ਹਾਂ, ਚਾਰ ਫਲ ਮੈਂ ਭੇਟਾ ਕੀਤੇ ਸਨ ਪਰ ਫੇਰ ਆਪ ਦੀ ਸਮਾਧੀ ਲਗ ਗਈ, ਮੈਂ ਇਹ ਖਿਆਲ ਕੀਤਾ ਕਿ ਜਦੋਂ ਤਕ ਆਪ ਦੇ ਮਨ ਵਿਚ ਫੁਰਨਾ ਨਹੀਂ ਹੁੰਦਾ, ਮੇਰੇ ਪ੍ਰਸ਼ਨ ਦਾ ਸਮਾਧਾਨ ਨਹੀਂ ਹੋਣਾ, ਫੁਰਨਾ ਪੈਦਾ ਕਰਨ ਲਈ ਮੈਂ ਇਕ

ਫਲ ਚੁੱਕ ਲਿਆ।

ਮਹਾਤਮਾ ਨੇ ਕਿਹਾ ਇੰਦਰ! ਤੂੰ ਕੀ ਪ੍ਰਸ਼ਨ ਲੈ ਕੇ ਆਇਆ ਹੈਂ? ਇੰਦਰ ਨੇ ਕਿਹਾ ਕਿ ਤੁਸੀਂ ਜਾਣਦੇ ਹੋ ਕਿ ਇੰਦਰ ਲੋਕ ਵਿਚ ਸੁੱਖਾਂ ਦੀ ਕੋਈ ਗਿਣਤੀ ਨਹੀਂ, ਸਭ ਸੁੱਖ ਮੈਨੂੰ ਪ੍ਰਾਪਤ ਹਨ ਪਰ ਮੇਰਾ ਮਨ ਖਾਲੀ ਕਿਉਂ ਰਹਿੰਦਾ ਹੈ। ਮੈਂ ਆਪਣੇ ਗੁਰੂ ਬ੍ਰਿਹਸਪਤ ਜੀ ਨੂੰ ਵੀ ਪੁਛਿਆ ਸੀ, ਉਨ੍ਹਾਂ ਨੇ ਮੈਨੂੰ ਕਿਹਾ ਕਿ ਮਾਤ ਲੋਕ ਵਿਚ ਜਾਹ ਤੇ ਕਿਸੇ ਤੱਤ ਬੇਤੇ ਮਹਾਤਮਾ ਨੂੰ ਪੁਛ, ਉਹ ਤੇਰੇ ਪ੍ਰਸ਼ਨ ਦਾ ਸਮਾਧਾਨ ਕਰਨਗੇ। ਆਪ ਕ੍ਰਿਪਾ ਕਰਕੇ ਮੇਰੀ ਨਿਸ਼ਾ ਕਰੋ।

ਉਸ ਵੇਲੇ ਮਹਾਤਮਾ ਨੇ ਕਿਹਾ ਕਿ ਇੰਦਰ! ਸਾਰੇ ਸੁੱਖਾਂ ਦਾ ਸੋਮਾ ਪ੍ਰਭੂ ਦਾ ਨਾਮ ਹੈ ਜਿੰਨੀ ਦੇਰ ਤਕ ਨਾਮ ਪ੍ਰਾਪਤ ਨਹੀਂ ਹੁੰਦਾ, ਮਨ ਕਦੇ ਵੀ ਧੀਰਜ ਪ੍ਰਾਪਤ ਨਹੀਂ ਕਰਦਾ। ਜਿਵੇਂ –

***ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥***

***ਪੰਨਾ – 707***

ਸੋ ਇੰਦਰ ਲੋਕ ਵਿਚ ਨਾਮ ਨਹੀਂ ਹੈ, ਨਾਮ ਅੰਮ੍ਰਿਤ ਹੈ, ਜਿਸ ਅੰਮ੍ਰਿਤ ਨੂੰ ਪ੍ਰਾਪਤ ਕਰਨ ਵਾਸਤੇ ਇੰਦਰ ਤੁਸੀਂ ਦੇਵਤਿਆਂ ਅਤੇ ਦੈਂਤਾਂ ਨੇ ਸਮੁੰਦਰ ਰਿੜਕਿਆ ਸੀ ਪਰ ਇਹ ਉਹ ਅੰਮ੍ਰਿਤ ਨਹੀਂ ਹੈ। ਉਹ ਅੰਮ੍ਰਿਤ ਤਾਂ ਮਹਾਂਪੁਰਸ਼ਾਂ ਦੀ ਸੰਗਤ ਤੋਂ ਪ੍ਰਾਪਤ ਹੁੰਦਾ ਹੈ, ਉਸ ਨਾਮ ਦੇ ਪ੍ਰਾਪਤ ਹੋਣ ਨਾਲ ਸਾਰੇ ਅਨੰਦ ਪ੍ਰਾਪਤ ਹੋ ਜਾਂਦੇ ਹਨ ਅਤੇ ਮਹਾਂਰਸ ਦੀ ਪ੍ਰਾਪਤੀ ਹੋ ਕੇ ਪੂਰਨ ਰੂਪ ਵਿਚ ਮਨ ਸੰਤੁਸ਼ਟ ਹੋ ਜਾਂਦਾ ਹੈ। ਤੂੰ ਜਾਣਦਾ ਹੈਂ ਅਨੰਦਾਂ ਵਿਚ ਫਰਕ ਹੁੰਦਾ ਹੈ। ਇਕ 'ਵਿਸ਼ੇ' ਅਨੰਦ ਹੁੰਦੇ ਹਨ ਜਿਵੇਂ ਖਾਣਾ ਪੀਣਾ, ਵਿਸ਼ੇ ਦੀ ਪ੍ਰਾਪਤੀ ਹੈ। ਦੂਸਰਾ 'ਰਾਗ' ਅਨੰਦ ਹੈ, ਉਸ ਵਿਚ ਜੀਵ ਨੂੰ ਆਪਣੇ ਆਪ ਦੀ ਸੋਝੀ ਭੁੱਲ ਜਾਂਦੀ ਹੈ ਜਿਵੇਂ ਕਿ ਘੰਡੇਹੇੜੇ ਦੇ ਸ਼ਬਦ ਨਾਲ ਹਿਰਨ ਬੇਸੁਧ ਹੋ ਕੇ ਸ਼ਿਕਾਰੀ ਦੇ ਕਾਬੂ ਆ ਜਾਂਦਾ ਹੈ। ਤੀਸਰਾ ਅਨੰਦ 'ਲੋਕਾਂ ਦੀ ਪ੍ਰਸੰਸਾ' ਦਾ ਹੁੰਦਾ ਹੈ, ਪਰ ਇਹ ਛਿਨਭੰਗਰ ਹੈ ਇਸ ਦੀ ਮਿਆਦ ਬਹੁਤ ਛੋਟੀ ਹੈ। ਚੌਥਾ ਅਨੰਦ 'ਕੀਰਤਨ' ਦਾ ਹੁੰਦਾ ਹੈ ਜਿੰਨੀ ਦੇਰ ਕੀਰਤਨ ਸੁਣਦਾ ਹੈ, ਉਨੀਂ ਦੇਰ ਅਨੰਦ ਵਿਚ ਰਹਿੰਦਾ ਹੈ। ਪੰਜਵਾਂ ਅਨੰਦ 'ਭਜਨ' ਦਾ ਹੁੰਦਾ ਹੈ ਜਿੰਨੀ ਦੇਰ ਸਮਾਧੀ ਵਿਚ ਬੈਠੇ ਹਾਂ, ਓਨੀਂ ਦੇਰ ਅਨੰਦ ਆਉਂਦਾ ਹੈ। ਛੇਵਾਂ 'ਗਿਆਨ' ਅਨੰਦ ਹੁੰਦਾ ਹੈ ਜਦੋਂ ਤਕ ਗਿਆਨ ਦੇ ਨਾਲ ਚੇਤਨਾ ਨਾਲ ਜੁੜਿਆ ਰਹਿੰਦਾ ਹੈ ਉਨੀਂ ਦੇਰ ਉਹ ਅਨੰਦ ਪ੍ਰਾਪਤ ਹੁੰਦਾ ਹੈ। ਸਭ ਤੋਂ ਪੂਰਨ ਅਨੰਦ ਜੋ ਹੈ ਉਹ 'ਬ੍ਰਹਮ ਗਿਆਨ' ਅਨੰਦ ਹੁੰਦਾ ਹੈ, ਬ੍ਰਹਮਗਿਆਨ ਅਨੰਦ ਪ੍ਰਾਪਤ ਹੋਣ ਨਾਲ ਇਹ ਜੀਵ ਖੁਦ ਪ੍ਰਮੇਸ਼ਰ ਬਣ ਜਾਂਦਾ ਹੈ ਜੋ ਮਹਾਨ ਅਨੰਦ ਦਾ ਸਮੁੰਦਰ ਹੈ। ਬਾਕੀ ਦੇ ਸਾਰੇ ਅਨੰਦ ਪਾਣੀ ਦੇ ਨਿੱਕੇ-ਨਿੱਕੇ ਕਤਰੇ ਹਨ। ਜੇ ਤੂੰ ਬ੍ਰਹਮ ਗਿਆਨ ਅਨੰਦ ਚਾਹੁੰਦਾ ਹੈਂ ਤਾਂ ਕਿਸੇ ਤੱਤ ਬੇਤੇ ਮਹਾਂਪੁਰਸ਼ ਦੀ ਸ਼ਰਨ ਵਿਚ ਜਾਹ, ਉਹ ਤੈਨੂੰ ਆਤਮ ਮਾਰਗ ਤੇ ਪਾ ਦੇਣਗੇ, ਆਤਮ ਮਾਰਗ ਦੇ ਰਸਤੇ ਤੇ ਚਲਦਿਆਂ ਬ੍ਰਹਮ ਅਨੰਦ ਪ੍ਰਾਪਤ ਹੋਣ ਨਾਲ ਤੈਨੂੰ ਕਦੇ ਦੁਖ ਪ੍ਰਾਪਤ ਨਹੀਂ ਹੋਵੇਗਾ। ਗੁਰੂ ਮਹਾਰਾਜ ਜੀ ਇਸ ਤਰ੍ਹਾਂ ਫੁਰਮਾਨ ਕਰਦੇ ਹਨ –

***ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥***
***ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥***
***ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥***
***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥***
***ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥***

***ਪੰਨਾ – 707***

ਉਹ ਰਾਜਿਆਂ ਦਾ ਰਾਜਾ ਹੁੰਦਾ ਹੈ ਜਿਸ ਦੇ ਮਨ ਵਿਚ 'ਨਾਮ' ਦਾ ਵਾਸਾ ਹੋ ਜਾਵੇ, ਰਿੱਧੀਆਂ ਸਿੱਧੀਆਂ ਉਸ ਦੇ ਪਿਛੇ ਲੱਗੀਆਂ ਫਿਰਦੀਆਂ ਹਨ ਪਰ ਉਹ ਬੇਪਰਵਾਹ ਕਿਸੇ ਵਲ ਤਕਦੇ ਨਹੀਂ, ਇਹ ਅਨੰਦ ਕੇਵਲ ਸਾਧੂਆਂ, ਮਹਾਂਪੁਰਸ਼ਾਂ ਨੂੰ ਪ੍ਰਾਪਤ ਹੁੰਦਾ ਹੈ।

ਸਾਧਸੰਗਤ ਜੀ! ਭੇਖ ਧਾਰਨ ਨਾਲ ਸਾਧੂ ਨਹੀਂ ਹੋਇਆ ਕਰਦਾ, ਡੇਰਿਆਂ ਵਿਚੋਂ ਸਾਧੂ ਨਹੀਂ ਹੁੰਦੇ, ਸਾਧੂ ਉਹ ਹੈ ਜਿਸ ਨੇ ਆਪਣੇ ਮਨ ਨੂੰ ਸਾਧ ਲਿਆ। ਉਸ ਪ੍ਰਭੂ ਨੂੰ ਆਪਣਾ ਆਪ ਪਛਾਣ ਕੇ ਜਿਵੇਂ ਅਸੀਂ ਆਪਣੇ ਸਰੀਰ ਨੂੰ ਨਹੀਂ ਭੁੱਲਦੇ ਜਿਵੇਂ ਉਸ ਦੀ ਨਿੱਕੀ ਜਿੰਦ ਪਰਮ ਜਿੰਦ ਵਿਚ ਸਮਾਅ ਜਾਂਦੀ ਹੈ ਉਹ ਜੋ ਅਨੰਦ ਦੀ ਅਵਸਥਾ ਹੁੰਦੀ ਹੈ ਉਹ ਪਰਮ ਅਨੰਦ ਹੁੰਦੀ ਹੈ। ਉਸ ਪੁਰਸ਼ ਦੇ ਸਰੀਰ ਨੂੰ ਜੋ ਚੀਜ਼ ਵੀ ਛੋਹ ਜਾਂਦੀ ਹੈ ਉਹ ਵੀ ਸ਼ਕਤੀਸ਼ਾਲ ਹੋ ਜਾਂਦੀ ਹੈ। ਜਿਵੇਂ ਕਿ ਗੁਰੂ ਮਹਾਰਾਜ ਜੀ ਨੇ ਉਪਰ ਫੁਰਮਾਇਆ ਹੈ –

***ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥***

***ਪੰਨਾ – 707***

ਸਾਧਸੰਗਤ ਜੀ! ਜੋ ਉਪਰ ਬੇਨਤੀ ਕੀਤੀ ਗਈ ਹੈ ਕਿ ਨਾਮ ਦੀ ਕੀਮਤ ਕੋਈ ਨਹੀਂ ਪਾ ਸਕਦਾ, ਉਹ ਅਮੁੱਲ ਵਸਤੂ ਹੈ ਪਰ ਉਸ ਦੀ ਪ੍ਰਾਪਤੀ ਸਾਧੂਆਂ ਦੀ ਸੰਗਤ ਤੋਂ ਹੁੰਦੀ ਹੈ ਪਰ ਉਸ ਦੇ ਵਾਸਤੇ ਤੀਬਰ ਲਗਨ ਹੋਣੀ ਚਾਹੀਦੀ ਹੈ। ਜਗਿਆਸੂਆਂ ਦੇ ਮਨ ਵਿਚ ਵਿਸ਼ਵਾਸ਼ ਹੋਣਾ ਚਾਹੀਦਾ ਹੈ, ਦੁਨੀਆਂ ਭਰ ਦੇ ਭੋਗਾਂ ਦੇ ਸੁੱਖ ਇਕ ਕਾਗਜ਼ੀ ਕਿਸ਼ਤੀ ਵਾਂਗੂੰ ਹਨ ਪਰ ਨਾਮ ਦਾ ਸੁੱਖ ਅਪਰ ਅਪਾਰ ਹੈ। ਅਸਾਡਾ ਮਨ ਅਜਿਹੇ ਅਮੁੱਲ ਨਾਮ ਨਾਲ ਕਿਉਂ ਨਹੀਂ ਜੁੜਦਾ? ਉਸ ਦਾ ਕਾਰਨ ਹੈ ਕਿ ਸਾਡੇ ਅੰਦਰ ਮਾਇਕ ਮੈਲ ਦੀਆਂ ਤੈਹਾਂ ਲੱਗੀਆਂ ਪਈਆਂ ਹਨ ਜਿਵੇਂ ਜਿਸ ਦਾ ਹਾਜ਼ਮਾ ਖਰਾਬ ਹੋ ਜਾਵੇ ਉਸ ਦੇ ਕੋਲ ਕਿੰਨੇ ਹੀ ਸੁਆਦੀ ਭੋਜਨ ਰੱਖ ਦੇਈਏ ਉਸ ਦੇ ਅੰਦਰ ਰੁਚੀ ਹੀ ਨਹੀਂ ਜਾਗਦੀ ਇਸੇ ਤਰ੍ਹਾਂ ਮਾਇਅਕ ਜੀਵ ਹਨ ਉਨ੍ਹਾਂ ਦੇ ਅੰਦਰ ਨਾਮ ਦੀ ਮਹਿਮਾ ਦੀ ਕਦਰ ਹੀ ਨਹੀਂ ਜਾਗਦੀ। ਉਹ ਤਾਂ ਬਾਰ-ਬਾਰ ਉਨ੍ਹਾਂ ਚੀਜ਼ਾਂ ਨਾਲ ਪਰਚਦੇ ਹਨ ਜੋ ਛਿਨਭੰਗਰ ਹਨ ਅਤੇ ਸੁਖ ਦੁਖ ਦੀਆਂ ਹੇਤੂ ਹਨ। ਜਦੋਂ ਵੀ ਮੰਗਦਾ ਹੈ ਉਸ ਵੇਲੇ ਨਾਮ ਨੂੰ ਛੱਡ ਕੇ ਹੋਰ ਚੀਜ਼ਾਂ ਮੰਗਦਾ ਹੈ, ਕਿਉਂਕਿ ਉਸ ਨੂੰ ਸੋਝੀ ਨਹੀਂ। ਨਾਮ ਦੀ ਲਗਨ, ਨਾਮ ਦੀ ਖਿੱਚ ਓਨੀ ਤੀਬਰ ਨਹੀਂ ਰਹਿੰਦੀ ਜਿੰਨੀ ਮਾਇਕ ਪਦਾਰਥਾਂ ਦੀ ਰਹਿੰਦੀ ਹੈ। ਸੋ ਇਸ ਕਰਕੇ ਜੀਵ ਮਾਇਕ ਪਦਾਰਥਾਂ ਨੇ ਭੁਲਾਇਆ ਹੋਇਆ ਇਸ ਰਸਤੇ ਤੇ ਚਲ ਹੀ ਨਹੀਂ ਸਕਦਾ ਅਤੇ ਦੁੱਖ ਭੋਗਦਾ ਸੰਸਾਰ ਤੋਂ ਚਲਿਆ ਜਾਂਦਾ ਹੈ। ਕੋਈ ਵਿਰਲਾ ਪੁਰਸ਼ ਹੈ ਜਿਸ ਦੀ ਨਾਮ ਤਕ ਪਹੁੰਚ ਹੋ ਜਾਂਦੀ ਹੈ, ਨਾਮ ਇਸੇ ਸਰੀਰ ਵਿਚ ਵਸਦਾ ਹੈ ਜਿਵੇਂ ਕਿ ਫੁਰਮਾਨ ਹੈ –

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***

***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥ ਪੰਨਾ - 293***

ਪਰ ਇਹ ਜੀਵ ਹਉਮੈ ਦੇ ਜਾਲ ਵਿਚ ਫਸਿਆ ਹੋਣ ਕਰਕੇ ਹੋਸ਼ ਵਿਚ ਨਹੀਂ ਆਉਂਦਾ, ਸਾਰਾ ਜੀਵਨ ਬੇਹੋਸ਼ੀ ਵਿਚ ਗੁਜ਼ਾਰ ਦਿੰਦਾ ਹੈ, ਦੇਖਿਆ ਜਾਂਦਾ ਹੈ ਕਿ ਸੰਤ ਮਹਾਤਮਾ ਕਹਾਉਣ ਵਾਲੇ, ਵੱਡੀਆਂ ਵੱਡੀਆਂ ਜਮਾਤਾਂ ਚੇਲਿਆਂ ਦੀਆਂ ਆਪਣੇ ਨਾਲ ਰੱਖਣ ਵਾਲੇ ਨਾਮ ਤੋਂ ਭੁੱਲ ਕੇ ਪ੍ਰਕ੍ਰਿਤੀ ਦੇ ਸੁੱਖਾਂ ਵਿਚ ਬੇਹੋਸ਼ ਹੋਏ ਪਏ ਹਨ। ਨਾ ਹੀ ਉਨ੍ਹਾਂ ਨੂੰ ਪ੍ਰਮੇਸ਼ਰ ਉਪਰ ਭਰੋਸਾ ਹੈ, ਨਾ ਹੀ ਉਨ੍ਹਾਂ ਅੰਦਰ ਕੋਈ ਪ੍ਰਵਾਹ ਹੈ, ਨਾ ਹੀ ਅਜਿਹੇ ਭੇਖੀ ਸੰਤ ਕਹਾਉਣ ਵਾਲਿਆਂ ਦਾ ਕਿਹਾ ਹੋਇਆ ਬਚਨ ਦਰਗਾਹ ਵਿਚ ਮੰਨਿਆ ਜਾਂਦਾ ਹੈ, ਵੱਡੇ-ਵੱਡੇ ਰਾਜ ਅਧਿਕਾਰੀਆਂ ਤੋਂ ਆਪਣੇ ਮੰਤਵ ਦੀ ਪੂਰਤੀ ਦੀ ਆਸ ਰਖਦੇ ਹਨ ਸਾਧੂ ਉਹ ਹਨ ਜਿਨ੍ਹਾਂ ਬਾਰੇ ਮਹਾਰਾਜ ਜੀ ਦਾ ਫੁਰਮਾਨ ਹੈ -

***ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ॥***
***ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥ ਪੰਨਾ - 397***

ਸਾਧਸੰਗਤ ਜੀ! ਤੁਸੀਂ ਅੰਮ੍ਰਿਤ ਵੇਲੇ ਤੋਂ ਇਕ ਰਸ ਕੀਰਤਨ ਸਰਵਣ ਕਰ ਰਹੇ ਹੋ, ਕਿੰਨਾ ਸੁੰਦਰ ਵਾਤਾਵਰਣ ਬਣਿਆ ਹੋਇਆ ਹੈ, ਨਾ ਕੋਈ ਸ਼ਹਿਰ ਵਿਚੋਂ ਅਵਾਜ਼ ਆ ਰਹੀ ਹੈ, ਨਾ ਹੀ ਕੋਈ ਕਿਸੇ ਕਿਸਮ ਦੀ ਵਿਖਸ਼ੇਪਤਾ ਨਜ਼ਰ ਆ ਰਹੀ ਹੈ। ਇਕ ਬੇਨਤੀ ਮੈਂ ਆਪ ਦੇ ਚਰਨਾਂ ਵਿਚ ਕਰਦਾ ਹਾਂ ਉਹ ਇਹ ਹੈ ਕਿ ਆਪ ਨੇ ਅੰਦਰੋਂ ਹੀ ਪ੍ਰਭੂ ਨੂੰ ਢੂੰਡ ਲੈਣ ਵਿਚ ਮਸਤ ਹੋ ਜਾਣਾ ਹੈ। ਪ੍ਰੇਮੀਆ! ਜਿਸ ਨੂੰ ਤੂੰ ਸਮੁੰਦਰਾਂ, ਪਹਾੜਾਂ ਦੀਆਂ ਕੰਦਰਾਂ, ਔਖੀਆਂ ਥਾਵਾਂ ਤੇ ਸਰੀਰ ਨੂੰ ਕਸ਼ਟ ਦੇ ਦੇ ਕੇ ਭਾਲਦਾ ਹੈਂ ਉਸ ਨੂੰ ਪਛਾਣ, ਉਸਦੀ ਪਛਾਣ ਤਾਂ ਆਵੇਗੀ ਜੇ ਤੂੰ ਪਹਿਲਾਂ ਆਪਣੇ ਆਪ ਨੂੰ ਪਛਾਣੇਂਗਾ। ਗੁਰਬਾਣੀ ਇਸ ਬਾਰੇ ਇਸ਼ਾਰੇ ਦਿੰਦੀ ਹੈ ਪਰ ਜਦੋਂ ਤਕ ਮਹਾਂਪੁਰਸ਼ ਦੀ ਕ੍ਰਿਪਾ ਨਾ ਹੋਵੇ ਇਹ ਇਸ਼ਾਰੇ-ਇਸ਼ਾਰੇ ਹੀ ਰਹਿ ਜਾਂਦੇ ਹਨ। ਅਸੀਂ ਅਨੁਭਵ ਵਿਚ ਜਾ ਕੇ ਪ੍ਰਾਪਤੀ ਨਹੀਂ ਕਰ ਸਕਦੇ। ਗੁਰਸਿੱਖ ਦੀ ਸੰਗਤ ਅਵੱਸ਼ਕ ਹੈ ਨਹੀਂ ਤਾਂ ਦਿਨ ਲੰਘ ਰਹੇ ਹਨ, ਕੁਝ ਭੀ ਹੱਥ ਨਹੀਂ ਲਗਣਾ।

ਇਥੇ ਆਉਣ ਤੋਂ ਪਹਿਲਾਂ ਮੈਂ ਆਪਣੇ ਫਾਰਮ ਵਿਚ ਖੇਤੀਬਾੜੀ ਕਰਦਾ ਸੀ ਪਰ ਹੁਣ ਸ਼ਹਿਰ ਵਿਚ ਆ ਕੇ ਸਤਿਸੰਗ ਦਾ ਅਨੰਦ ਮਾਣ ਰਿਹਾ ਹਾਂ, ਆਪਣੇ ਤਜਰਬੇ ਦੇ ਅਧਾਰ ਤੇ ਅਤੇ ਗੁਰੂ ਮਹਾਰਾਜ ਦੇ ਸਿਧਾਂਤ ਅਨੁਸਾਰ ਇਕ ਸਪਸ਼ਟ ਬੇਨਤੀ ਆਪ ਦੇ ਚਰਨਾਂ ਵਿਚ ਰਖਦਾ ਹਾਂ ਕਿ ਤੱਤ ਬੇਤਾ, ਬ੍ਰਹਮ ਸਰੋਤਰੀ, ਬ੍ਰਹਮ ਬਕਤਾ ਮਹਾਤਮਾ ਦੀ ਛੋਹ ਜਦੋਂ ਤਕ ਪ੍ਰਾਪਤ ਨਹੀਂ ਹੁੰਦੀ ਓਦੋਂ ਤਕ ਅਸੀਂ ਮਾਇਆ ਦੇ ਪੰਜਿਆਂ 'ਚੋਂ ਅਜ਼ਾਦ ਨਹੀਂ ਹੋ ਸਕਦੇ। ਕੀਰਤਨ ਵਿਚ ਆਉਣਾ, ਸੇਵਾ ਕਰਨੀ ਇਹ ਸਾਧਨ ਹਨ, ਨਾਮ ਦੀ ਪ੍ਰਾਪਤੀ ਇਨ੍ਹਾਂ ਸਾਧਨਾਂ ਦੇ ਫਲਸਰੂਪ ਹੀ ਹੁੰਦੀ ਹੈ। ਸੋ ਇਥੇ ਹੀ ਨਾ ਰੁਕ ਜਾਣਾ, ਸਾਧਨਾ ਸਪੰਨ ਜੀਵਨ ਗੁਜ਼ਾਰੋ, ਅੰਮ੍ਰਿਤ ਵੇਲੇ ਦੀ ਸੰਭਾਲ ਕਰੋ, ਬਾਣੀ ਦੇ ਪਾਠ ਕਰਨ ਤੋਂ ਪਹਿਲਾਂ ਘੱਟੋ ਘੱਟ ਢਾਈ ਘੰਟੇ ਅੰਤਰ ਖੋਜ ਵਿਚ ਲਾਓ, ਅੰਤਰ ਸ਼ਬਦ ਦੀ ਗੁੰਜ਼ਾਰ ਸੁਣੋ, ਜਿਸ ਨੂੰ ਸੁਣਨ ਨਾਲ ਅੰਦਰ ਬਿਨਾਂ ਵਜਾਏ ਵਾਜੇ ਸੁਣਦੇ ਹਨ, ਜਿਸ ਵਾਤਾਵਰਨ ਨੂੰ ਸੁੰਦਰ ਬਣਾਉਣ ਲਈ ਮਹਾਨ ਦਿਬਯ ਪ੍ਰਕਾਸ਼ ਸੁੰਦਰਤਾ ਬਖਸ਼ਦਾ ਹੈ ਜੋ ਅਸਹਿ ਹੈ। ਜੇ ਇਕ ਵਾਰੀ ਵੀ ਅੰਦਰਲਾ ਕੀਰਤਨ ਸੁਣਨ ਦਾ ਅਵਸਰ ਪ੍ਰਾਪਤ ਹੋ ਜਾਵੇ ਤਾਂ ਕਈ ਸਾਲ ਭੁਲਿਆ ਨਹੀਂ ਕਰਦਾ। ਵਾਹਿਗੁਰੂ ਜੀ ਕ੍ਰਿਪਾ ਕਰਨ ਤੁਹਾਨੂੰ, ਮੈਨੂੰ ਸੋਝੀ ਪ੍ਰਾਪਤ ਕਰਾਉਣ ਅਤੇ ਅਸੀਂ ਸੱਚੀ ਲਗਨ ਨਾਲ ਨਾਮ ਵਿਚ ਨਿਵਾਸ ਕਰਨ ਦੇ ਯੋਗ ਹੋ ਸਕੀਏ। ਜਦੋਂ ਨਾਮ ਦਾ ਨਿਵਾਸ ਇਸ ਜੀਵ ਵਿਚ ਹੋ ਜਾਂਦਾ ਹੈ ਤਾਂ ਉਸ ਦਾ ਜੀਵਪੁਣਾ ਉਸੇ ਸਮੇਂ ਖਤਮ ਹੋ ਜਾਂਦਾ ਹੈ, ਫੇਰ ਚਲਿਆ ਕਿਥੇ ਜਾਂਦਾ ਹੈ ਉਹ ਨਿੱਕੀ ਜਿੰਦ ਪਰਮ ਜਿੰਦ ਵਿਚ ਲੀਨ ਹੋ ਜਾਂਦੀ ਹੈ। ਉਸ ਨੂੰ ਆਪਣਾ ਆਪਾ ਦਿਸਦਾ ਹੈ, ਇਸ ਗੱਲ ਵਿਚ ਨਾ ਭੁੱਲ ਜਾਣਾ ਕਿ ਆਪਣਾ ਸਰੀਰ ਦਿਸਦਾ ਹੈ, ਉਸ ਨੂੰ ਉਹ ਜੋਤ ਅਨੁਭਵ ਹੁੰਦੀ ਹੈ ਜੋ ਜੋਤ ਜਿਮੀ ਜਮਾਨ ਸਾਰੇ ਪਾਸੇ ਅਖੰਡ ਪਸਰੀ ਹੋਈ ਹੈ। ਇਸ ਦ੍ਵੈਤ ਮੰਡਲ ਤੋਂ ਉਡਾਰੀ ਮਾਰ ਕੇ ਅਦ੍ਵੈਤ ਮੰਡਲ ਵਿਚ ਜੀਵ ਪ੍ਰਵੇਸ਼ ਕਰ ਜਾਂਦਾ ਹੈ ਉਸ ਵੇਲੇ ਇਸ ਦੀ ਹੋਂਦ ਜੋ ਕੇਵਲ ਪਰਛਾਵਾਂ ਹੀ ਸੀ ਉਹ ਆਪਣਾ ਅਸਲੀ ਪਰਮ ਚੇਤਨ ਰੂਪ ਧਾਰਨ ਕਰਕੇ ਆਪਣੇ ਆਪ ਨੂੰ ਸਾਰੇ ਪਸਾਰੇ ਵਿਚ ਤਕਦੀ ਹੈ। ਪਸਾਰਾ ਵੀ ਆਪ ਹੈ, ਪਸਾਰੇ ਵਿਚ ਤੱਕਣ ਵਾਲਾ ਵੀ ਆਪ ਹੈ, ਇਸ ਗੱਲ ਨੂੰ ਸਮਝਣ ਲਈ ਸੁਖਮਨੀ ਸਾਹਿਬ ਦਾ ਪਾਠ ਦੋ, ਚਾਰ ਦਿਨ ਬਹੁਤ ਧਿਆਨ ਨਾਲ ਕਰਨਾ ਚਾਹੀਦਾ ਹੈ। ਮੈਂ ਦੇਖਿਆ ਹੈ ਬਹੁਤ ਬੰਦੇ ਕਹਿੰਦੇ ਹਨ ਕਿ ਮੈਂ ਪੰਜ ਪਾਠ ਸੁਖਮਨੀ ਸਾਹਿਬ ਦੇ ਕਰਦਾ ਹਾਂ, ਫਲਾਣਾ 25 ਪਾਠ ਜਪੁਜੀ ਸਾਹਿਬ ਦੇ ਕਰਦਾ ਹੈ। ਸਵਾਲ ਪਾਠਾਂ ਦਾ ਨਹੀਂ, ਸਵਾਲ ਬਿਰਤੀ ਦਾ ਹੈ, ਬਿਰਤੀ ਕਿਥੇ ਟਿਕੀ ਹੋਈ ਹੈ, ਜੇ ਉਹ ਦ੍ਵੈਤ ਵਿਚ ਹੈ ਜਿਸ ਨੂੰ ਆਪਣਾ ਆਪਾ ਭਾਸ ਰਿਹਾ ਹੈ ਤਾਂ ਮੰਜ਼ਲ ਅਜੇ ਬਹੁਤ ਦੂਰ ਹੈ, ਜਦੋਂ ਉਸ ਦਾ ਆਪਣਾ ਆਪਾ ਮਹਾਨ ਆਪੇ ਵਿਚ ਲੈਅ ਹੋ ਜਾਵੇਗਾ ਉਸ ਵੇਲੇ ਉਸ ਦੀ ਅਵਸਥਾ ਨੂੰ 'ਨਾਮ ਪ੍ਰਾਪਤੀ' ਦੀ ਅਵਸਥਾ ਕਿਹਾ ਜਾਂਦਾ ਹੈ। ਉਹ ਏਕੰਕਾਰ ਦੇ ਮੰਡਲ ਦੀ ਚੀਜ਼ ਹੈ, ਏਕੰਕਾਰ ਦੀ ਪ੍ਰਾਪਤੀ ਆਪਣੇ ਆਪ ਦੀ ਪ੍ਰਾਪਤੀ ਦੀ ਅਵਸਥਾ ਹੈ, ਇਹ ਰਹੱਸ ਹੈ ਇਸ ਨੂੰ ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਵਿਚ ਬੈਠ ਕੇ ਜੇ ਸ਼ੌਕ ਹੈ ਤਾਂ ਸਮਝਣ ਦਾ ਯਤਨ ਕਰੋ। ਤੁਹਾਡਾ ਸਤਿਸੰਗ ਕੀਤਾ ਹੋਇਆ ਫਲ ਦੇਵੇਗਾ। ਸੋ ਨਿਗ੍ਹਾ ਹਮੇਸ਼ਾ ਪ੍ਰਭੂ ਪ੍ਰਾਪਤੀ ਤੇ ਰੱਖੋ, ਕਿਸੇ ਨਿਸ਼ਾਨੇ ਉਪਰ ਰੱਖੋ, ਜਿਥੇ ਇਸ ਜੀਵ ਆਤਮਾ ਨੇ ਐਨਾ ਮਹਾਨ ਹੋ ਜਾਣਾ ਹੈ ਕਿ ਉਸ ਤੋਂ ਬਿਨਾਂ ਹੋਰ ਕੁਝ ਰਹਿਣਾ ਹੀ ਨਹੀਂ, ਉਸੇ ਨੂੰ ਵਾਹਿਗੁਰੂ ਕਹਿੰਦੇ ਹਨ, ਓਹੀ ਅੰਮ੍ਰਿਤ ਹੈ, ਉਹ ਆਪ ਹੀ ਸਾਰੇ ਪਰੀਪੂਰਨ ਹੈ। ਵਾਹਿਗੁਰੂ ਜੀ! ਤੁਹਾਨੂੰ ਵੀ ਤੇ ਮੈਨੂੰ ਵੀ ਮਾਰਗ ਦਰਸ਼ਨ ਕਰਨ। ਸਮਾਂ ਹੋ ਜਾਣ ਕਰਕੇ ਮੈਂ ਇਥੇ ਹੀ ਸਮਾਪਤ ਕਰਦਾ ਹਾਂ, ਫੇਰ ਸਮਾਂ ਮਿਲਿਆ, ਐਸੀ ਸਥਿਤੀ ਹੋਈ ਤਾਂ ਇਨ੍ਹਾਂ ਬਚਨਾਂ ਤੋਂ ਅੱਗੇ ਚਲਿਆ ਜਾਵੇਗਾ।

***ਵਾਹਿਗੁਰੂ ਜੀ ਕਾ ਖਾਲਸਾ***
***ਵਾਹਿਗੁਰੂ ਜੀ ਕੀ ਫਤਹਿ***

**L L L L L L L**

# ਪ੍ਰਾਣ ਵਿਗਿਆਨ

***ਡਾ. ਸਵਾਮੀ ਰਾਮ ਜੀ***
***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

## ਕੇਵਲ ਸ੍ਵਾਸ ਹੀ ਕਿਉਂ ?

### ਪਹਿਲਾ ਅਧਿਆਇ

ਬਹੁਤ ਸਾਰੇ ਇਹ ਦੇਖ ਕੇ ਹੈਰਾਨ ਹੋ ਜਾਣਗੇ ਕਿ ਪੂਰੀ ਪੁਸਤਕ ਸ੍ਵਾਸਾਂ ਤੇ ਲਿਖੀ ਹੋਈ ਹੈ ਇਸ ਦਾ ਕਾਰਣ ਇਹ ਹੈ ਕਿ ਸ੍ਵਾਸਾਂ ਦੀ ਖੋਜ ਨੂੰ ਪੱਛਮੀ ਸੰਸਾਰ ਵਿਚ ਕੋਈ ਮਹੱਤਤਾ ਹੀ ਨਹੀਂ ਦਿਤੀ ਗਈ, ਨਾ ਹੀ ਪੱਛਮੀ ਚਿਕਿਤਸਕ ਵਿਗਿਆਨ ਵਿਚ, ਨਾ ਹੀ ਸਰੀਰ ਦੇ ਵਿਗਿਆਨ ਵਿਚ, ਸ੍ਵਾਸਾਂ ਦੀ ਖੋਜ ਸ੍ਵਾਸਾਂ ਨੂੰ ਜਾਨਣ ਦੀ ਕੋਈ ਮਹੱਤਤਾ ਦਿਤੀ ਗਈ ਹੈ। ਪਿਛੇ ਜਿਹੇ ਇਕ ਪਤ੍ਰਿਕਾ ਵਿਚ ਐਡੀਟਰ ਦੇ ਪੱਤਰਾਂ ਵਿਚ ਇਕ ਚਿੱਠੀ ਛਪੀ ਹੋਈ ਸੀ ਜਿਸ ਵਿਚ ਲਿਖਿਆ ਹੋਇਆ ਸੀ ਕਿ ਤੁਛ-ਤੁਛ ਵਿਸ਼ਿਆਂ ਤੇ ਖੋਜ ਕਰਕੇ ਖੋਜ ਤੇ ਪੈਸਾ ਬੇਅਰਥ ਗੁਆਇਆ ਜਾਂਦਾ ਹੈ ਤੇ ਉਸ ਨੇ ਇਹ ਮਿਸਾਲ ਦਿਤੀ ਸੀ ਕਿ ਹੁਣ ਤੁਸੀਂ ਕਿਸੇ ਦਿਨ ਦੇਖੋਗੇ ਕਿ ਕਿਸੇ ਨੇ ਕਿਤਾਬ ਲਿਖ ਦੇਣੀ ਹੈ। "ਸ੍ਵਾਸ ਕਿਵੇਂ ਲਏ ਜਾਣ, ਸ੍ਵਾਸ ਲੈਣ ਦੀ ਵਿਧੀ' ਭਾਵ ਉਸ ਨੂੰ ਸ੍ਵਾਸਾਂ ਦਾ ਵਿਸ਼ਾ ਬਹੁਤ ਹੀ ਤੁਛ ਲਗਾ, ਉਹ ਇਹ ਗੱਲ ਤੋਂ ਜਾਣੂੰ ਨਹੀਂ ਕਿ ਸ੍ਵਾਸ ਪ੍ਰਾਣ ਕਿੰਨਾ ਮਹੱਤਵਪੂਰਨ ਵਿਸ਼ਾ ਹੈ ਇਨ੍ਹਾਂ ਦਾ ਜੀਵਨ ਵਿਚ ਕੀ ਦਾਨ ਹੈ ਵਾਸਤਵ ਵਿਚ ਸ੍ਵਾਸ ਹੀ ਜੀਵਨ ਹਨ, ਤੁਸੀਂ ਸ੍ਵਾਸ ਲੈਂਦੇ ਹੋ ਤਾਂ ਜੀਉਂਦੇ ਹੋ ਸ੍ਵਾਸ ਬੰਦ, ਜੀਵਨ ਖਤਮ। ਜੇ ਤੇ ਜਦੋਂ ਸ੍ਵਾਸ ਲੈ ਰਹੇ ਹੋ ਸਭ ਕੁਝ ਠੀਕ ਹੈ ਜੇ ਨਹੀਂ ਸ੍ਵਾਸ ਲੈ ਰਹੇ ਖਤਮ।

ਪਰ ਇਹ ਐਨਾ ਸੌਖਾ ਨਹੀਂ ਹੈ, ਪੂਰਬ ਦੀ ਪਰੰਪਰਾ ਅਨੁਸਾਰ ਬਹੁਤਿਆਂ ਨੇ ਕਿੰਨਾ ਹੀ ਸਮਾਂ, ਕਈ ਦਹਾਕੇ ਸ੍ਵਾਸ ਨੂੰ ਜਾਨਣ ਲਈ ਸਮਝਣ ਲਈ ਲਗਾਏ ਹਨ, ਇਹੋ ਜਿਹੇ ਆਸ਼ਰਮ ਹਨ ਜਿਨ੍ਹਾਂ ਨੇ ਕੇਵਲ ਸ੍ਵਾਸਾਂ ਨੂੰ ਹੀ ਜਾਨਣ ਸਮਝਣ ਦਾ ਕੰਮ ਕੀਤਾ ਹੈ, ਇਹ ਵੀ ਕਿਹਾ ਜਾਂਦਾ ਹੈ ਕਿ ਬਹੁਤ ਸਾਰੀਆਂ ਕਰਾਮਾਤਾਂ ਜਿਹੜੀਆਂ ਯੋਗੀ ਕਰਦੇ ਹਨ ਕੇਵਲ ਸ੍ਵਾਸਾਂ ਰਾਹੀਂ ਹੀ ਕੀਤੀਆਂ ਜਾਂਦੀਆਂ ਹਨ। ਪ੍ਰਸ਼ਨ ਇਹ ਉਠਦਾ ਹੈ ਕਿ ਇਕ ਸਾਧਾਰਣ ਜਿਹੇ ਵਿਸ਼ੇ ਸ੍ਵਾਸਾਂ ਤੇ ਹੀ ਕਿਉਂ ਐਨਾ ਜ਼ੋਰ, ਐਨੀ ਮਹੱਤਤਾ ਦਿਤੀ ਜਾਂਦੀ ਹੈ।

### ਮਨ ਤੇ ਸਰੀਰ ਦੀ ਸਮੱਸਿਆ

ਸ੍ਵਾਸਾਂ ਨੂੰ ਸਮਝਣ ਦੀ ਮਹੱਤਤਾ ਅਤੇ ਔਖਿਆਈ ਦਾ ਕਾਰਣ ਇਸ ਕਰਕੇ ਵੀ ਹੈ ਕਿਉਂਕਿ ਪੱਛਮ ਦੇ ਵਾਸੀਆਂ ਦੀ ਫਿਲੋਸਫੀ ਅਤੇ ਸੰਸਾਰ ਨੂੰ ਦੇਖਣ ਦਾ ਉਨ੍ਹਾਂ ਦਾ ਜੋ ਨਜ਼ਰੀਆ ਹੈ ਉਹ ਬਿਲਕੁਲ ਅੱਡ ਹੈ। ਪੱਛਮ ਵਿਚ ਸੰਸਾਰ ਨੂੰ ਜਾਨਣ ਦਾ ਮੁੱਢਲਾ ਤਰੀਕਾ ਕੇਵਲ ਪਦਾਰਥਵਾਦ ਤੋਂ ਹੈ, ਦਿਸਦੇ ਸੰਸਾਰ ਤੋਂ ਹੈ। ਅਸੀਂ ਕੇਵਲ ਭੌਤਿਕ ਪਦਾਰਥਾਂ ਦਾ ਹੀ ਵਿਸ਼ਲੇਸ਼ਨ ਕਰ ਸਕਦੇ ਹਾਂ ਕੇਵਲ ਰਸਾਇਣ ਬਾਰੇ ਹੀ ਜਾਣ ਸਕਦੇ ਹਾਂ, ਓਨਾਂ ਦੇ ਆਧਾਰ ਤੇ ਹੀ ਅਸੀਂ ਉਨ੍ਹਾਂ ਦੀ ਹੋਂਦ ਦਾ ਪ੍ਰਗਟਾਵਾ ਕਰਦੇ ਹਾਂ ਸਾਡੀ ਪ੍ਰਯੋਗਸ਼ਾਲਾ ਦਾ ਵਿਗਿਆਨ ਇਸ ਗੱਲ ਤੇ ਅਧਾਰਿਤ ਹੈ ਕਿ ਅਸੀਂ ਪ੍ਰਯੋਗਸ਼ਾਲਾ ਵਿਚ ਕਿਵੇਂ ਪਦਾਰਥਾਂ ਨੂੰ ਨਾਪ ਸਕਦੇ ਹਾਂ, ਕਿਵੇਂ ਉਨ੍ਹਾਂ ਦਾ ਪ੍ਰਗਟਾਵਾ ਕਰਦੇ ਹਾਂ। ਸਾਡੇ ਡਾਕਟਰ ਸਰੀਰ ਬਣਤਰ ਵਿਗਿਆਨ (anatomy) and ਪ੍ਰਕ੍ਰਿਤਕ ਵਿਗਿਆਨ ਵਿਚ ਨਿਪੁੰਨ ਹਨ। ਸਾਡੀ ਫਿਲੋਸਫੀ ਦਾ ਅਧਾਰ ਭੀ ਪਦਾਰਥਵਾਦ ਤੇ ਪਦਾਰਥਾਂ ਹੀ ਹਨ।

ਇਸੇ ਲਈ ਸਾਡਾ ਮਨੁੱਖ ਨੂੰ ਸਮਝਣ ਦਾ ਤਰੀਕਾ ਵੀ ਮੁੱਢਲੇ ਪੱਖੋਂ ਪ੍ਰਾਕ੍ਰਿਤਕ ਹੀ ਹੈ। ਮਨੁੱਖ ਦੀ ਵਿਗਿਆਨਕ ਜਾਂਚ ਉਸ ਦੇ ਸਰੀਰ ਦੇ ਆਧਾਰ ਤੇ ਹੀ ਹੈ। ਉਹ ਸਰੀਰ ਜੋ ਅਸੀਂ ਦੇਖ ਸਕਦੇ ਹਾਂ, ਹੱਥ ਲਗਾ ਸਕਦੇ ਹਾਂ, ਨਾਪ ਸਕਦੇ ਹਾਂ ਜਿਸ ਨੂੰ ਅਸੀਂ ਖੁਰਦਬੀਨ ਦੇ ਥੱਲੇ ਦੇਖ ਸਕਦੇ ਹਾਂ। ਵਿਗਿਆਨ ਦੀਆਂ ਉਹ ਹੀ ਖੋਜਾਂ ਸਾਨੂੰ ਚੰਗੀਆਂ ਲਗਦੀਆਂ ਹਨ ਜਿਹੜੀਆਂ ਦਿਸਦੇ ਪਦਾਰਥ ਉਤੇ ਕੀਤੀਆਂ ਗਈਆਂ ਹੋਣ। ਜਦੋਂ ਸਾਡੀ ਖੋਜ ਦਿਸਦੇ ਪਦਾਰਥਾਂ ਤੋਂ ਸੱਜੇ ਖੱਬੇ ਹੁੰਦੀ ਹੈ ਅਤੇ ਹੋਰ ਸੰਸਾਰ ਦੇਖਣਾ ਸ਼ੁਰੂ ਕਰਦੇ ਹਾਂ, ਸਾਨੂੰ ਆਪਣੇ ਆਪ ਉਤੇ ਭਰੋਸਾ ਖਤਮ ਹੁੰਦਾ ਲਗਦਾ ਹੈ ਤੇ ਪ੍ਰਸ਼ਨ ਉਠਦਾ ਹੈ, "ਕੀ ਇਹ ਸੱਚੀਮੁੱਚੀ ਵਿਗਿਆਨਕ ਹੀ ਹੈ?"

ਇਹ ਵਿਗਿਆਨਕ ਪ੍ਰਮਾਣਕਿਤਾ ਦੇ ਸ਼ੰਕੇ ਸਭ ਤੋਂ ਵੱਧ ਮਨੋਵਿਗਿਆਨ ਦੀ ਅਭਿਆਸ ਅਤੇ ਖੋਜ ਤੇ ਵੱਧ ਲਾਗੂ ਹੁੰਦੇ ਹਨ ਪਰ ਅਸੀਂ ਮਨ ਦੀ ਹੋਂਦ ਨੂੰ ਪਾਸੇ ਨਹੀਂ ਕਰ ਸਕਦੇ ਇਸ ਨੂੰ ਦੇਖਣਾ ਵੀ ਪਵੇਗਾ, ਇਸ ਨਾਲ ਮਿਲਣਾ ਹੀ ਪਵੇਗਾ, ਮਨ ਦਾ ਸਬੰਧ ਭੌਤਿਕਤਾ ਨਾਲ ਨਹੀਂ ਹੈ। ਵੀਹਵੀਂ ਸਦੀ ਦੇ ਪੱਛਮੀ ਬੁੱਧੀਜੀਵੀਆਂ ਦੀ ਮਨ ਨੂੰ ਜਾਨਣ ਦੀ ਰੁਚੀ ਇਸ ਗੱਲ ਤੋਂ ਹੀ ਜਨਮੀ ਕਿ ਉਨ੍ਹਾਂ ਨੂੰ ਇਸ ਬਾਰੇ ਕੁਝ ਪਤਾ ਹੀ ਨਹੀਂ ਸੀ, ਇਸ ਨੂੰ ਹੱਥ ਨਹੀਂ ਲਗਾਇਆ ਜਾ ਸਕਦਾ, ਨਾਪਿਆ ਨਹੀਂ ਜਾ ਸਕਦਾ, ਵੱਖ-ਵੱਖ ਵੰਡਿਆ ਨਹੀਂ ਜਾ ਸਕਦਾ, ਇਸ ਦੀ ਫਿਲਮ ਨਹੀਂ ਬਣਾਈ ਜਾ ਸਕਦੀ ਇਸ ਨੂੰ ਖੁਰਦਬੀਨ ਦੇ ਹੇਠਾਂ ਰੱਖ ਕੇ ਨਹੀਂ ਦੇਖਿਆ ਜਾ ਸਕਦਾ ਇਸ ਨੂੰ ਕਿਸੇ ਬਿਜਲੀ ਦੇ ਜੰਤਰ ਨਾਲ ਨਹੀਂ ਨਾਪਿਆ ਜਾ ਸਕਦਾ।

ਇਨ੍ਹਾਂ ਸਾਰੀਆਂ ਗੱਲਾਂ ਦੇ ਹੁੰਦਿਆਂ ਹੋਇਆਂ ਸਾਡਾ ਵਿਅਕਤੀਵਾਦ ਅਭਿਆਸ ਸਾਨੂੰ ਦਸਦਾ ਹੈ ਕਿ ਸਾਡੇ ਅੰਦਰ ਮਨ ਹੈ ਅਸੀਂ ਆਪਣੇ ਵਿਚਾਰਾਂ ਤੋਂ ਜਾਣੂ ਹਾਂ, ਅਸੀਂ ਸੋਚਦੇ ਹਾਂ, ਅਸੀਂ ਇਹ ਵੀ ਜਾਣਦੇ ਹਾਂ ਕਿ ਅੰਦਰ ਕੁਝ ਹੋ ਰਿਹਾ ਹੈ, ਅਸੀਂ ਬੜਾ ਸੰਕੋਚ ਕਰਕੇ ਇਹ ਮੰਨਦੇ ਹਾਂ ਕਿ ਸਾਡੀਆਂ ਬਹੁਤ ਸਾਰੀਆਂ ਕ੍ਰਿਆਵਾਂ ਪਿਛੇ ਮਨ ਹੁੰਦਾ ਹੈ। ਸਾਡੇ ਸਰੀਰ ਦੇ ਪਿਛੇ ਕੰਮ ਕਰਾਉਣ ਦੀ ਸ਼ਕਤੀ ਮਨ ਦੀ ਹੈ, ਸਾਡਾ ਸੰਸਾਰ ਵਿਚ ਵਿਚਰਨਾ ਵੀ ਮਨ ਤੋਂ ਹੀ ਜਨਮ ਲੈਂਦਾ ਹੈ।

ਇਹ ਸਭ ਕੁਝ ਹੁੰਦਿਆਂ ਹੋਇਆ ਪੱਛਮੀ ਸੰਸਾਰ ਮਨ ਤੇ ਸਰੀਰ ਦੀ ਸਾਂਝ ਬਾਰੇ ਨਿਰਣਾ ਨਹੀਂ ਲੈ ਸਕੇ, ਇਹ ਨਹੀਂ ਦਸ ਸਕੇ ਕਿ ਦੋਨਾਂ ਦਾ ਆਪਸੀ ਸਬੰਧ ਕੀ ਹੈ, ਮਨ ਤੇ ਪਦਾਰਥੀ ਸੰਸਾਰ ਦਾ, ਦਿਸਦੇ ਸੰਸਾਰ ਦਾ, ਭੌਤਿਕ ਸੰਸਾਰ

'ਆਤਮ ਮਾਰਗ', ਜੂਨ, 1999

ਦਾ ਕੀ ਸਬੰਧ ਹੈ ਅਤੇ ਉਨ੍ਹਾਂ ਦਾ ਕੀ ਪਰਸਪਰ ਪ੍ਰਭਾਵ ਹੈ? ਇਹ ਕੇਵਲ ਇਕ ਸਿਧਾਂਤਕ ਪ੍ਰਸ਼ਨ ਹੀ ਨਹੀਂ? ਕੇਵਲ ਇਕ ਦਾਰਸ਼ਨਕ ਪ੍ਰਸ਼ਨ ਨਹੀਂ ਹੈ। ਮਨ ਤੇ ਸਰੀਰ ਦੇ ਸਬੰਧ ਦਾ ਪ੍ਰਸ਼ਨ ਡਾਕਟਰਾਂ, ਵਿਗਿਆਨਕਾਂ, ਮਨੋਵਿਗਿਆਨਕਾਂ ਲਈ ਬਹੁਤ ਹੀ ਉਲਝਣ ਵਾਲਾ ਮਹੱਤਵਪੂਰਨ ਪ੍ਰਸ਼ਨ ਹੈ। ਜਦੋਂ ਡਾਕਟਰ ਸਰੀਰਕ ਪੱਖੋਂ ਕਿਸੇ ਮਰੀਜ਼ ਨੂੰ ਠੀਕ ਕਰਨ ਤੋਂ ਅਸਮਰਥ ਹੁੰਦੇ ਹਨ ਉਹ ਹੱਥ ਉਚੇ ਕਰ ਕਹਿ ਦਿੰਦੇ ਹਨ ਇਹ ਤਾਂ ਮਾਨਸਿਕ ਸਮੱਸਿਆ ਹੀ ਹੈ ਅਤੇ ਜਦੋਂ ਮਨੋਵਿਗਿਆਨਕ ਕਿਸੇ ਮਰੀਜ਼ ਦੀ ਸਹਾਇਤਾ ਕਰਨ ਤੋਂ ਅਸਮਰਥ ਹੁੰਦੇ ਹਨ ਤਾਂ ਉਹ ਮੋਢੇ ਮਾਰ ਕੇ ਕਹਿ ਦਿੰਦੇ ਹਨ ਤੁਹਾਡੇ ਲਈ ਚੰਗਾ ਹੋਵੇਗਾ ਜੇ ਤੁਸੀਂ ਡਾਕਟਰੀ ਸਲਾਹ ਲੈ ਲਵੋ। ਹੋ ਇਹ ਰਿਹਾ ਹੈ ਕਿ ਲੱਖਾਂ ਹੀ ਮਰੀਜ਼ ਇਵੇਂ ਮਨੋਵਿਗਿਆਨਕਾਂ ਅਤੇ ਡਾਕਟਰਾਂ ਵਿਚ ਧੱਕੇ ਖਾਈ ਜਾ ਰਹੇ ਹਨ, ਦੁਖੀ ਹੋ ਰਹੇ ਹਨ, ਮਨੋਸਰੀਰਕ ਰੋਗ ਜਾਨਣ ਵਾਲੇ ਚਿਕਿਤਸਕ ਹਾਲੇ ਅੱਗੇ ਆਏ ਹੀ ਨਹੀਂ ਜਿਹੜੇ ਮਨ ਤੇ ਸਰੀਰ ਦੇ ਸਬੰਧਾਂ ਨੂੰ ਚੰਗੀ ਤਰ੍ਹਾਂ ਸਮਝ ਸਕਣ।

ਮਨ ਤੇ ਸਰੀਰ ਦਾ ਜੋੜ ਕਿਵੇਂ ਹੈ, ਸਬੰਧ ਕਿਵੇਂ ਹੈ? ਇਨ੍ਹਾਂ ਦਾ ਪ੍ਰਸਪਰ ਪ੍ਰਭਾਵ ਕੀ ਹੈ? ਪੱਛਮੀ ਵਿਗਿਆਨ ਤਾਂ ਇਸ ਤੇ ਚੁੱਪ ਹੀ ਕਰ ਗਏ ਹਨ ਪਰ ਪੂਰਬੀ ਯੋਗ ਦਾ ਵਿਗਿਆਨ ਇਨ੍ਹਾਂ ਦੇ ਪ੍ਰਸ਼ਨ ਦੇ ਉਤਰ ਦੇ ਸਕਦਾ ਹੈ, ਕਾਰਣ ਇਹ ਹੈ ਕਿ ਯੋਗ ਮਨ ਤੇ ਸਰੀਰ ਦੋਨਾਂ ਦੀ ਹੀ ਸਿਖਿਆ ਹੈ ਅਤੇ ਇਸ ਵਿਚ ਹੋਰ ਵੀ ਬਹੁਤ ਕੁਝ ਸ਼ਾਮਲ ਹੈ, ਮਨ ਤੇ ਸਰੀਰ ਤਾਂ ਕੇਵਲ ਬਹੁਤ ਛੋਟੇ ਭਾਗ ਹੀ ਹਨ ਇਹ ਤਾਂ ਬਹੁਤ ਵੱਡੇ ਇਕ ਕੈਨਵਸ ਤੇ ਛੋਟੇ ਪ੍ਰਤੀਬਿੰਬ ਹਨ, ਪੜਾਓ ਹਨ ਜਿਹੜੇ ਯੋਗ ਵਿਗਿਆਨ ਖੋਜਦਾ ਹੈ।

ਬਹੁਤ ਪੁਰਾਤਨ ਸਮੇਂ ਤੋਂ ਯੋਗੀਆਂ ਨੇ ਘੰਟਿਆਂਬਧੀ ਆਪਣੇ ਅੰਦਰ ਜਾਣ ਦਾ ਅਭਿਆਸ ਕੀਤਾ ਹੈ ਅਤੇ ਇਸ ਗੱਲ ਲਈ ਯਤਨਸ਼ੀਲ ਰਹੇ ਹਨ ਕਿ ਉਹ ਆਪਣੇ ਅੰਦਰ ਦੇ ਵੱਖ-ਵੱਖ ਪੜਾਅ ਤੇ ਮਨ ਤੇ ਸਰੀਰ ਦੇ ਵੱਖ-ਵੱਖ ਸਬੰਧ ਪ੍ਰਗਟ ਕਰ ਸਕਣ, ਉਨ੍ਹਾਂ ਦੀ ਹੋਂਦ ਪ੍ਰਗਟ ਕਰ ਸਕਣ। ਉਨ੍ਹਾਂ ਨੇ ਇਹ ਖੋਜ ਕਰ ਲਈ ਹੈ ਕਿ ਸਰੀਰ ਅਤੇ ਮਨ ਤੋਂ ਪਰ੍ਹੇ ਵਧੇਰੇ ਉਚੇਰੇ ਤੇ ਹੋਰ ਪੱਧਰ ਵੀ ਹਨ ਜੋ ਕਿ ਬੜੇ ਮਹੱਤਵਪੂਰਕ ਹਨ। ਮਿਸਾਲ ਵਜੋਂ ਉਨ੍ਹਾਂ ਸੋਚ ਤੋਂ ਪਰ੍ਹੇ ਚੇਤਨਤਾ ਤੋਂ ਪਰ੍ਹੇ ਨਿਰ-ਚਿੰਤਨ ਅਵਸਥਾ ਹੈ ਜਿਥੇ ਪਹੁੰਚਣ ਲਈ ਤੁਹਾਨੂੰ ਸੋਚ ਦੇ ਮੰਡਲ ਤੋਂ ਬਾਹਰ ਨਿਕਲਣਾ ਪੈਂਦਾ ਹੈ ਜਿਸ ਤਰੀਕੇ ਨਾਲ ਅੰਦਰ ਦੇ ਧਿਆਨ ਨਾਲ ਜਿਸ ਨਾਲ ਚੇਤਨਤਾ ਖੋਜੀ ਜਾਂਦੀ ਹੈ ਉਸ ਨੂੰ ਚਿੰਤਨ ਕਿਹਾ ਜਾਂਦਾ ਹੈ, ਇਕਾਗਰਤਾ ਕਿਹਾ ਜਾਂਦਾ ਹੈ, ਸਮਾਧੀ ਕਿਹਾ ਜਾਂਦਾ ਹੈ।

ਚਿੰਤਨ ਉਹ ਤਰੀਕਾ ਹੈ ਜਿਸ ਨਾਲ ਤੁਸੀਂ ਮਨ ਦੇ ਆਮ ਕੰਮਾਂ ਤੋਂ ਅੱਗੇ ਉਚੇਰੇ ਚੇਤਨਤਾ ਵਿਚ ਪਹੁੰਚ ਸਕਦੇ ਹੋ ਇਹ ਯੋਗ ਦਾ ਇਕ ਪੱਖ ਹੈ ਇਸ ਨੂੰ ਧਿਆਨ ਕਹਿੰਦੇ ਹਨ, ਧਿਆਨ ਕੇਵਲ ਯੋਗ ਦੇ ਤਰੀਕੇ ਨਾਲ ਸਰੀਰਕ ਤੌਰ ਤੇ ਆਸਣ ਲਗਾਉਣਾ ਨਹੀਂ, ਆਸਣ ਲਗਾਉਣ ਨਾਲ ਆਪਣੇ ਉਤੇ ਸੰਜਮ ਆਪਣੇ ਆਪ ਤੇ ਅਨੁਸਾਸ਼ਨ ਤੇ ਆਪਣੇ ਸਰੀਰ ਬਾਰੇ ਚੌਕਸ ਹੋਣਾ ਹੈ। ਇਸ ਤੋਂ ਬਾਅਦ ਕੇਵਲ ਮਾਨਸਿਕ ਅਭਿਆਸ ਹਨ ਜਿਵੇਂ ਕਿ ਇਕਾਗਰਤਾ, ਸਥਿਰਤਾ ਲਿਆਉਂਦੇ ਹਨ। ਯੋਗ ਨਾਲ ਤੁਸੀਂ ਮਨੁੱਖ ਦੇ ਬਹੁਪੱਖੀ ਰੂਪ ਬਹੁਪੱਖੀ ਪੱਧਰ ਸਮਝਣ ਵਿਚ ਸਹਾਇਕ ਹੁੰਦਾ ਹੈ ਇਕ ਪੱਖ ਹੈ ਪ੍ਰਕ੍ਰਿਤਕ ਦੀ ਹੋਂਦ, ਮਨ ਅਤੇ ਮਨ ਤੋਂ ਪਰ੍ਹੇ ਦਾ ਸੰਸਾਰ।

ਪਰ ਅਸੀਂ ਤਾਂ ਆਪਣੇ ਵਾਦ ਵਿਵਾਦ ਵਿਚ ਇਹ ਦਸਣਾ ਭੁੱਲ ਹੀ ਗਏ ਹਾਂ ਇਕ ਹੋਰ ਬਹੁਤ ਮਹੱਤਵਪੂਰਨ ਪੱਧਰ ਹੈ, ਹੋਂਦ ਦਾ ਪੱਧਰ, ਕਾਰਜ ਕਰਨ ਦਾ ਪੱਧਰ ਹੈ ਉਹ ਪੱਧਰ ਜਿਹੜਾ ਸਰੀਰ ਅਤੇ ਮਨ ਨੂੰ ਜੋੜਦਾ ਹੈ, ਯੋਗ ਅਨੁਸਾਰ ਮਨ ਅਤੇ ਸਰੀਰ ਆਪਸ ਵਿਚ ਸਿੱਧਾ ਸਬੰਧ ਨਹੀਂ ਰਖਦੇ, ਮਨ ਤੇ ਸਰੀਰ ਦਾ ਸਬੰਧ ਇਕ ਹੋਰ ਵਿਚਲੇ ਦੇ ਕਾਰਣ ਹੈ। ਪੱਛਮੀ ਵਿਗਿਆਨ ਵਿਚੋਲੇ ਦੀ ਹੋਂਦ ਬਾਰੇ ਬਿਲਕੁਲ ਲਾਪਰਵਾਹ ਰਹੀ ਹੈ ਇਸੇ ਕਰਕੇ ਉਨ੍ਹਾਂ ਲਈ ਮਨ ਅਤੇ ਸਰੀਰ ਦਾ ਰਿਸ਼ਤਾ ਧੁੰਦਲਾ ਹੀ ਰਿਹਾ। ਅਸੀਂ ਮਨ ਅਤੇ ਸਰੀਰ ਦੇ ਦੂੰਦ ਵਿਚ ਹਾਂ, ਉਸ ਕਰਕੇ ਮਨੁੱਖ ਦਾ ਵਿਗਿਆਨ ਵੀ ਛਿੰਨ ਭਿੰਨ ਹੋ ਗਿਆ ਹੈ ਇਸ ਨਾਲ ਦੋ ਵੱਖ-ਵੱਖ ਧੜੇ ਬਣ ਗਏ ਹਨ, ਇਕ ਮਨੋਵਿਗਿਆਨਕਾਂ ਦਾ ਜਾਂ ਕਹਿ ਲਓ ਮਨੁੱਖਤਾਵਾਦ ਦਾ ਦੂਸਰਾ ਭੌਤਿਕ ਵਿਗਿਆਨਕਾਂ ਦਾ ਅਤੇ ਪ੍ਰਯੋਗਸ਼ਾਲਾ ਵਿਚ ਖੋਜ ਕਰਨ ਵਾਲਿਆਂ ਦਾ ਹੈ।

ਕੱਟੜ ਵਿਗਿਆਨਕ ਕਹਿੰਦੇ ਹਨ ਕਿ ਕੇਵਲ ਦਿਸਦਾ ਸੰਸਾਰ, ਦਿਸਦੀਆਂ ਚੀਜ਼ਾਂ ਹੀ ਕੇਵਲ ਖੋਜ ਦੇ ਕਾਬਲ ਹਨ ਜੇ ਕੋਈ ਵਿਗਿਆਨਕ ਮਨੁੱਖ ਦੇ ਕੰਮ ਕਾਰ ਵਿਹਾਰ, ਸਰੀਰ ਦਾ ਵਿਹਾਰ ਸਮਝਣਾ ਚਾਹੁੰਦਾ ਹੈ ਉਹ ਕੇਵਲ ਸਰੀਰ ਦੀ ਗਤੀ ਹੀ ਦੇਖਦਾ ਹੈ, ਬੋਲਣਾ ਮਨੁੱਖ ਦੀਆਂ ਪੂਰਤੀਆਂ ਹੀ ਦੇਖਦਾ ਹੈ ਅਤੇ ਉਹ ਆਪਣੇ ਆਪ ਨੂੰ ਮਨੋਵਿਗਿਆਨਕ ਕਹਾਉਣ ਦੀ ਜਗ੍ਹਾ ਵਿਵਿਹਾਰਕ ਵਿਗਿਆਨੀ ਕਹਾਉਂਦਾ ਹੈ। ਮਨ ਨੂੰ ਉਹ ਆਪ ਹੀ ਪਰ੍ਹੇ ਕਰ ਦਿੰਦਾ ਹੈ ਅਤੇ ਸੋਚਦਾ ਹੈ ਮਨ ਨੂੰ ਤਾਂ ਦੇਖਿਆ ਨਰੀਖਿਆ ਨਹੀਂ ਜਾ ਸਕਦਾ। ਅੱਜ ਦੇ ਸਮੇਂ ਦਾ ਇਹ ਹੀ ਹਾਲ ਹੈ, ਜਿਵੇਂ-ਜਿਵੇਂ ਅਸੀਂ ਪਦਾਰਥਵਾਦੀ ਹੋ ਗਏ ਹਾਂ ਇਹ ਹਾਲ ਵੱਧ ਗਿਆ ਹੈ, ਪਿਛਲੀ ਸਦੀ ਵਿਚ ਆਦਰਸ਼ਵਾਦੀ ਬਿਲਕੁਲ ਦੂਸਰੇ ਪਾਸੇ ਸਨ ਉਨ੍ਹਾਂ ਨੇ ਸਰੀਰ ਨੂੰ ਹੀ ਇਕ ਪਾਸੇ ਕਰ ਦਿਤਾ ਸੀ ਅਤੇ ਕਹਿੰਦੇ ਸਨ ਜੋ ਹੈ ਉਹ ਕੇਵਲ ਮਨ ਦੀ ਹੋਂਦ ਕਰਕੇ ਹੀ ਹੈ।

ਚੰਗੇ ਭਾਗਾਂ ਕਾਰਣ ਪੂਰਬ ਵਿਚ ਹਿਮਾਲੀਆ ਤੇ ਰਹਿਣ ਵਾਲੇ ਸੰਤਾਂ ਕਾਰਣ, ਸਰੀਰ ਤੇ ਮਨ ਦੇ ਸਬੰਧ ਨੂੰ ਖੋਜਿਆ ਗਿਆ ਹੈ ਤੇ ਦੇਖਿਆ ਗਿਆ ਹੈ ਕਿ ਇਹ ਆਪਣੇ ਆਪ ਵਿਚ ਇਕ ਹੋਂਦ ਰਖਦਾ ਹੈ ਇਸ ਦਾ ਆਪਣਾ ਸਥਾਨ ਹੈ ਇਸ ਦੀ ਮਹੱਤਤਾ ਇਕਸਾਰਤਾ ਦੀ ਥਾਂ ਪੂਰੀ ਸਰੀਰਕ ਹੋਂਦ ਹੋਰ ਚੇਤਨਤਾ ਤਕ ਦਾ ਪ੍ਰਤੀਬਿੰਬ ਹੈ ਪੁਰਾਤਨ ਸਿਖਿਆ ਦੇ ਅਨੁਸਾਰ ਸਰੀਰ ਅਤੇ ਮਨ ਦੇ ਵਿਚ ਜੋ ਹੈ ਜਿਸ ਦੀ ਹੋਂਦ ਹੈ ਉਹ ਇਕ ਵੱਖ ਚੀਜ਼ ਹੈ ਤੇ ਇਕ ਅਸਲੀਅਤ ਹੈ। ਉਸ ਦੇ ਆਪਣੇ ਗੁਣ ਹਨ ਉਸ ਦਾ ਆਪਣਾ ਸੁਭਾਅ ਹੈ, ਆਪਣਾ ਸਥਾਨ ਹੈ। ਇਸ ਤੋਂ ਪਰ੍ਹੇ ਇਹ ਵੀ ਦੱਸਿਆ ਜਾਂਦਾ ਹੈ ਇਹ ਵਿਚਕਾਰਲੇ ਪੱਧਰ ਤੇ ਪ੍ਰਮੁੱਖ ਸ਼ਕਤੀ ਹੈ।

**L L L L L L L**

## ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਦੇ ਬਾਨੀ ਤੇ ਮੁਖੀ
## ਸੰਤ ਵਰਿਆਮ ਸਿੰਘ ਜੀ ਵਲੋਂ

# ਲਿਖਤ ਅਤੇ ਪ੍ਰਕਾਸ਼ਿਤ ਪੁਸਤਕਾਂ

ਇਹ ਪੁਸਤਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੂੜ੍ਹ ਸਿਧਾਂਤਾਂ ਨੂੰ ਭਲੀਭਾਂਤ ਨਿਖਾਰ ਕੇ ਪੇਸ਼ ਕਰਦੀਆਂ ਹਨ। ਇਨ੍ਹਾਂ ਵਿਚ ਨਾਮ, ਸੇਵਾ ਤੇ ਸਿਮਰਨ ਦੀਆਂ ਜੁਗਤੀਆਂ ਨੂੰ ਜਨ ਸਾਧਾਰਣ ਦੀ ਬੋਲੀ ਵਿਚ ਅੰਕਿਤ ਕੀਤਾ ਗਿਆ ਹੈ ਜੋ ਹਰ ਗੁਰਸਿੱਖ ਜਗਿਆਸੂ ਲਈ ਅਮੋਲਕ ਖਜ਼ਾਨਾ ਹੈ। ਆਤਮਕ ਸੁੱਖ-ਸ਼ਾਂਤੀ ਲਈ ਇਨ੍ਹਾਂ ਨੂੰ ਪ੍ਰਾਪਤ ਕਰਕੇ ਆਪ ਪੜ੍ਹੋ ਅਤੇ ਹੋਰਨਾਂ ਨੂੰ ਪੜ੍ਹਾਓ।

### ਪੰਜਾਬੀ

| | |
|---|---|
| 1. ਸੁਰਤਿ ਸਬਦਿ ਮਾਰਗ | ਭੇਟਾ 50/- |
| 2. ਕਿਵ ਕੂੜੈ ਤੁਟੈ ਪਾਲਿ | ਭੇਟਾ 50/- |
| 3. ਬਾਤ ਅਗੰਮ ਕੀ - ਸੱਤ ਭਾਗਾਂ ਵਿਚ | ਭੇਟਾ 155/- |
| 4. ਕਿਵ ਸਚਿਆਰਾ ਹੋਈਐ - ਭਾਗ ਪਹਿਲਾ | ਭੇਟਾ 30/- |
| 5. ਕਿਵ ਸਚਿਆਰਾ ਹੋਈਐ - ਭਾਗ ਦੂਜਾ | ਭੇਟਾ 60/- |
| 6. ਕਿਵ ਸਚਿਆਰਾ ਹੋਈਐ - ਭਾਗ ਤੀਜਾ | ਭੇਟਾ 80/- |
| 7. ਹੋਵੈ ਅਨੰਦੁ ਘਣਾ | ਭੇਟਾ 25/- |
| 8. ਚਉਥੈ ਪਹਰਿ ਸਬਾਹ ਕੈ | ਭੇਟਾ 55/- |
| 9. ਸੁਰਤਿਆਂ ਉਪਜੈ ਚਾਉ | ਭੇਟਾ 40/- |
| 10. ਬਾਬਾਣੀਆਂ ਕਹਾਣੀਆਂ | ਭੇਟਾ 50/- |
| 11. ਅਗੰਮ ਅਗੋਚਰ ਦਾ ਮਾਰਗ | ਭੇਟਾ 60/- |
| 12. ਪੁਰਾਤਨ ਟੀਕਾ - ਜਪੁਜੀ ਸਾਹਿਬ | ਭੇਟਾ 10/- |
| 13. ਅਮਰ ਜੋਤਾਂ | ਭੇਟਾ 15/- |
| 14. ਸਰਬ ਪ੍ਰਿਅ ਗੁਰੂ ਗੋਬਿੰਦ ਸਿੰਘ | ਭੇਟਾ 10/- |
| 15. ਅੰਮ੍ਰਿਤ ਫੁਹਾਰ | ਭੇਟਾ 10/- |

### ਹਿੰਦੀ

| | |
|---|---|
| 1. ਕਿਵ ਕੂੜੈ ਤੁਟੈ ਪਾਲਿ | ਭੇਟਾ 35/- |
| 2. ਬਾਤ ਅਗੰਮ ਕੀ - ਸੱਤ ਭਾਗਾਂ ਵਿਚ | ਭੇਟਾ 235/- |
| 3. ਕਿਵ ਸਚਿਆਰਾ ਹੋਈਐ - ਭਾਗ ਪਹਿਲਾ | ਭੇਟਾ 35/- |
| 4. ਕਿਵ ਸਚਿਆਰਾ ਹੋਈਐ - ਭਾਗ ਦੂਜਾ | ਭੇਟਾ 65/- |
| 5. ਸੁਰਤਿਆ ਉਪਜੈ ਚਾਉ ॥ | ਭੇਟਾ 45/- |
| 6. ਹੋਵੈ ਅਨੰਦੁ ਘਣਾ | ਭੇਟਾ 30/- |
| 7. ਸੁਰਤਿ ਸਬਦਿ ਮਾਰਗ | ਭੇਟਾ 70/- |
| 8. ਅਮਰ ਜੋਤਾਂ | ਭੇਟਾ 15/- |
| 9. ਬਾਬਾਣੀਆਂ ਕਹਾਣੀਆਂ | ਭੇਟਾ 50/- |
| 10. ਸਰਬ ਪ੍ਰਿਅ ਗੁਰੂ ਗੋਬਿੰਦ ਸਿੰਘ | ਭੇਟਾ 10/- |
| 11. ਅੰਮ੍ਰਿਤ ਫੁਹਾਰ | ਭੇਟਾ 10/- |

### English

| | |
|---|---|
| 1. BAISAKHI | Rs. 5/- |
| 2. HOW REND THE VEIL OF UNTRUTH | Rs. 70/- US$ 10 |
| 3. DISCOURSES ON THE BEYOND (Part I ) | Rs. 50/- US$ 5 |
| 4. DISCOURSES ON THE BEYOND (Part II ) | Rs. 50/- US$ 5 £ 3 |
| 5. THE WAY TO THE IMPERCEPTIBLE | RS. 80/- US$ 10 |
| 6. The Lights Immortal | Rs. 20/- US$ 2 £ 1 |
| 7. Transcendental Bliss | Rs. 70/- US$ 10 £ 5 |
| 8. The Dawn of Khalsa Ideals | RS. 10/- US$ 2 £ 1 |

ਉਪਰੋਕਤ ਪੁਸਤਕਾਂ ਦੀਵਾਨ ਸਮੇਂ ਸਟਾਲ ਤੋਂ, ਜਾਂ ਹਰ ਰੋਜ਼ ਦਫਤਰ 'ਆਤਮ ਮਾਰਗ' ਤੋਂ ਨਕਦ ਭੇਟਾ ਦੇ ਕੇ ਲੈ ਸਕਦੇ ਹੋ ਜਾਂ M.O./ Bank Draft ਭੇਜ ਕੇ ਡਾਕ ਰਾਹੀਂ ਮੰਗਵਾ ਸਕਦੇ ਹੋ। ਥੋੜ੍ਹੀਆਂ ਪੁਸਤਕਾਂ ਲੈਣ ਲਈ 10/- ਅਤੇ ਸਾਰਾ ਸੈਟ ਲੈਣ ਲਈ 25/- ਡਾਕ ਖਰਚਾ ਵੀ ਭੇਜਣ ਦੀ ਕਿਰਪਾਲਤਾ ਕਰੋ ਜੀ।

### -: ਮਿਲਣ ਦਾ ਪਤਾ : -

**ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ**
(ਪਬਲੀਕੇਸ਼ਨ ਬਰਾਂਚ)
**ਕੋਠੀ ਨੰਬਰ 1782, ਫੇਜ਼ 3ਬੀ2,**
**ਐਸ. ਏ. ਐਸ ਨਗਰ,**
**ਮੋਹਾਲੀ - 160055 (ਪੰਜਾਬ)**
**(ਟੈਲੀਫੋਨ) : (0172) 220972, ਫੈਕਸ - 677697**

# ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ

*ਗਿਆਨੀ ਮੇਹਰ ਸਿੰਘ*

## ਅਗਸਤ 1947

ਅੰਗਰੇਜ਼ ਨੇ 15 ਅਗਸਤ 1947 ਨੂੰ ਵਤਨ ਦੇ ਟੁਕੜੇ ਕਰਕੇ ਸੁਤੰਤਰ ਕਰ ਦੇਣ ਦਾ ਐਲਾਨ ਕੀਤਾ, ਕੁਰਸੀਆਂ ਦੇ ਭੁੱਖੇ ਤੇ ਰਾਜ ਸਤਾ ਦੇ ਪੁਜਾਰੀ ਆਗੂਆਂ ਨੇ ਵੰਡ ਮੰਨ ਲਈ ਤੇ ਵੰਡ ਦਾ ਫਲ ਫਿਰਕੂ ਫਸਾਦਾਂ ਨੇ ਇਕ ਭਿਆਨਕ ਨਤੀਜਾ ਸਾਮ੍ਹਣੇ ਲੈ ਆਂਦਾ, ਹਰ ਪਾਸੇ ਮਨੁੱਖ ਮਾਰੂ ਜੰਗ ਆਰੰਭ ਹੋ ਗਿਆ। ਕਿਸੇ ਸਮੇਂ ਮਨੁੱਖ ਨੂੰ ਪਾਲਣਾ ਧਰਮ ਸੀ ਪਰ ਇਸ ਸਮੇਂ ਮਨੁੱਖ ਨੂੰ ਮਾਰਨਾ ਤੇ ਉਸ ਦੇ ਖੂਨ ਦੀ ਹੋਲੀ ਖੇਲਣਾ ਹੀ ਇਕ ਧਰਮ ਬਣ ਗਿਆ।

ਹਰ ਸ਼ਰੀਫ ਆਦਮੀ ਨੂੰ ਜੀਵਨ ਦੇ ਲਾਲੇ ਪੈ ਗਏ। ਧਰਮ ਦੇ ਮੁਦਈ ਤੇ ਧਰਮ ਦੀ ਧਿਰ, ਧਰਮ ਅਸਥਾਨ ਵੀ ਲੁੱਟ ਦੇ ਮਾਲ ਤੇ ਕਈ ਵਾਰ ਜਬਰੀ ਚੁਕੀਆਂ ਹੋਈਆਂ ਕੁੜੀਆਂ ਨਾਲ ਭਰ ਦਿਤੇ ਜਾਂਦੇ ਸਨ। ਫਿਰ ਇਸ ਸਮੇਂ ਜੋ ਬਹੁਤ ਧੱਕਾ ਕਰੇ ਉਹੀ ਆਗੂ ਸੀ, ਜੋ ਕੋਈ ਸਰਬ ਸਾਂਝੀ ਜਾਂ ਫਿਰ ਨੇਕੀ ਤੇ ਉਚਤਾ ਦੀ ਗੱਲ ਕਰੇ ਉਹ ਮੂਰਖ ਸਮਝਿਆ ਜਾਂਦਾ ਸੀ। ਕਈ ਜਗ੍ਹਾ ਤਾਂ ਕਈ ਨੇਕ ਦਿਲ ਰੱਬ ਦੇ ਬੰਦੇ ਵੀ ਬਦ ਲੋਕਾਂ ਦਾ ਸ਼ਿਕਾਰ ਹੋ ਗਏ ਤੇ ਇਸ ਕਰਕੇ ਕਤਲ ਕੀਤੇ ਗਏ ਕਿ ਉਨ੍ਹਾਂ ਨੇ ਕਿਸੇ ਮਾਸੂਮ ਦੀ ਜਾਨ ਜਾਂ ਫਿਰ ਕਿਸੇ ਮਾਸੂਮ ਅਬਲਾ ਨੂੰ ਬੇਪਤ ਹੋਣ ਜਾਂ ਮਾਰੇ ਜਾਣੋਂ ਬਚਾਉਣ ਦੀ ਕੋਸ਼ਿਸ਼ ਕੀਤੀ ਸੀ। ਸ੍ਰੀ ਕਲਗੀਧਰ ਪਾਤਸ਼ਾਹ ਨੇ ਇਹ ਠੀਕ ਫੁਰਮਾਇਆ ਹੈ-

***ਪਾਪ ਕਰਹਿ ਪ੍ਰਮਾਰਥ ਕੇ***
***ਤਿਨ ਪਾਪਨ ਤੇ ਅਤੀ ਪਾਪ ਡਰਾਹੀ।***

ਜੋ ਪਾਪ ਧਰਮ ਤੇ ਪ੍ਰਮਾਰਥ ਦੇ ਨਾਮ ਪਰ ਹੁੰਦੇ ਹਨ ਉਨ੍ਹਾਂ ਤੋਂ ਪਾਪ ਵੀ ਡਰਦਾ ਹੈ ਤੇ ਕੰਨ ਭੰਨਦਾ ਹੈ। ਭਾਵ ਜਿਸਨੂੰ ਸਮਾਜ ਪਾਪ ਇਕਰਾਰ ਕਰ ਦਿੰਦਾ ਹੈ ਉਸ ਬਜਰ ਪਾਪ ਨੂੰ ਵੀ ਧਰਮ ਦੇ ਨਾਮ ਪਰ ਨੇਕੀ ਤੇ ਪਵਿੱਤਰ ਜਾਣ ਕੇ ਉਸ ਪਰ ਕਦੇ ਕਦੇ ਮਾਣ ਕੀਤਾ ਜਾਂਦਾ ਹੈ। ਅਸਲ ਗੱਲ ਤਾਂ ਇਹ ਹੈ ਕਿ ਧਰਮ ਮਨੁੱਖ ਲਈ ਉਚਤਾ ਦੀਆਂ ਪਾਵਨ ਲੀਹਾਂ ਤੋਰਦਾ ਹੈ, ਧਰਮ ਮਨੁੱਖਤਾ ਲਈ ਹੈ, ਜੇਕਰ ਮਨੁੱਖ ਮਨੁੱਖਤਾ ਹੀ ਛੱਡ ਬਹੇ ਫਿਰ ਧਰਮ ਉਥੋਂ ਫਰਾਰ ਹੋ ਕੇ ਭੱਜ ਜਾਂਦੇ ਹਨ।

1947 ਦਾ ਸਾਲ ਵੀ ਮਨੁੱਖ ਪਾਸੋਂ ਧਰਮ ਨੂੰ ਤਲਾਂਜਲੀ ਦਿਵਾਉਣ ਦਾ ਸਾਲ ਸੀ, ਐਸੇ ਸਮੇਂ ਤਵਾਰੀਖ ਵਿਚ ਘੱਟ ਹੀ ਆਉਂਦੇ ਹਨ ਜਦੋਂ ਸਮੁੱਚੀ ਹੀ ਕੌਮ ਦੀਵਾਨੇ ਲੋਕਾਂ ਦੀ ਹੋ ਜਾਂਦੀ ਹੈ ਤੇ ਵੱਡਾ ਪਾਗਲ ਕਾਨੂੰਨੀ ਤੇ ਲੁਟੇਰਾ ਹੀ ਵੱਡਾ ਤੇ ਸਿਰ ਕੱਢ ਆਗੂ ਬਣ ਕੇ ਵਿਖਾ ਸਕਦਾ ਹੈ। ਅੱਗੋਂ ਪਿਛੋਂ ਸਦਾ ਹੀ ਮਨੁੱਖੀ ਸੇਵਾ ਤੇ ਲੋਕ ਸੇਵਾ ਦਾ ਮਾਣ ਸਮਾਜ ਅੰਦਰ ਕਾਇਮ ਰਹਿੰਦਾ ਹੈ। ਪਰ ਐਸੇ ਸਮੇਂ ਲੋਕ ਹਿਤਾਂ ਦੇ ਰਖਵਾਲੇ ਸਮਾਜ ਦੀਆਂ ਪਿਛਲੀਆਂ ਤੇ ਹਨ੍ਹੇਰੀਆਂ ਤੈਹਾਂ ਅੰਦਰ ਚਲੇ ਜਾਂਦੇ ਹਨ।

ਪੰਜਾਬ ਦੇ ਦੋਹੀਂ ਪਾਸੀਂ ਲਾਸ਼ਾਂ ਦੇ ਢੇਰ ਸਨ। ਹਰ ਪਾਸੇ ਲੋਕ ਇਕ ਦੂਸਰੇ ਦੇ ਖੂਨ ਨੂੰ ਧਰਤੀ ਪਰ ਬਹਾ ਰਹੇ ਸਨ। ਧਾਰਮਕ ਅਸਥਾਨ ਵੀ ਇਨ੍ਹਾਂ ਜੋਸ਼ੀਲੇ ਲੋਕਾਂ ਪਾਸੋਂ ਬਚ ਨਹੀਂ ਸਕਦੇ ਸਨ। ਪਰ ਸੰਤ ਈਸ਼ਰ ਸਿੰਘ ਜੀ ਮਹਾਰਾਜ ਤੇ ਸੰਤ ਕਿਸ਼ਨ ਸਿੰਘ ਮਹਾਰਾਜ ਨੇ ਉਸ ਸਮੇਂ ਵੀ ਪਵਿੱਤਰ ਧਰਮ ਦੀਆਂ ਲੀਹਾਂ ਪਰ ਹੀ ਤੁਰਨਾ ਪਸੰਦ ਕੀਤਾ ਤੇ ਆਏ ਹੋਏ ਕੁਝ ਆਗੂ ਸੱਜਣਾਂ ਨੂੰ ਕਿਹਾ ਸੀ।

ਲੰਗਰ ਗੁਰੂ ਕਾ ਹਰ ਇਕ ਪ੍ਰਾਣੀ ਲਈ ਹਰ ਸਮੇਂ ਹਾਜ਼ਰ ਹੈ। ਤੁਸੀਂ ਜਦੋਂ ਤੇ ਜਿੰਨੇ ਵੀ ਸੱਜਣ ਪ੍ਰਸ਼ਾਦਿ ਛਕੋ। ਪਰ ਸਾਡੇ ਡੇਰੇ ਦਾ ਕੋਈ ਸੱਜਣ ਬਾਹਰ ਤੁਹਾਡੇ ਜੱਥਿਆਂ ਨਾਲ ਨਹੀਂ ਜਾਏਗਾ। ਨਾ ਹੀ ਕੋਈ ਲੁੱਟ ਖਸੁੱਟ ਦਾ ਮਾਲ ਹੀ ਤੁਸੀਂ ਇਥੇ ਸਾਡੇ ਸਥਾਨ ਪਰ ਲਿਆਉਗੇ। ਤੁਹਾਨੂੰ ਧਾਰਮਕ ਸਥਾਨ ਭਰਿਸ਼ਟ ਹੋਣੋਂ ਬਚਾਉਣੇ ਹੀ ਚਾਹੀਦੇ ਹਨ ਤਾਂ ਕਿ ਸਤਿਗੁਰਾਂ ਦੇ ਬਚਨ ਅਨੁਸਾਰ ਜਗਤ ਨੂੰ ਡੁੱਬਣ ਤੋਂ ਬਚਾਉਣ ਹਿਤ ਕੋਈ ਸਥਾਨ ਤੇ ਲੋਕਾਂ ਲਈ ਸਹਾਰਾ ਹੀ ਰਹਿ ਜਾਏ। ਇਨ੍ਹਾਂ ਹੀ ਦਿਨਾਂ ਵਿਚ ਅਜਬ ਹੀ ਸਮਸਿਆ ਖੜ੍ਹੀ ਹੋ ਗਈ, ਸੇਵਾਦਾਰ ਘਟ ਗਏ। ਬਾਹਰੋਂ ਆਉਂਦੇ ਨਹੀਂ ਸਨ ਤੇ ਇਥੋਂ ਇੰਤਜ਼ਾਮ ਨਹੀਂ ਹੋ ਸਕਦਾ ਸੀ। ਪਰ ਸੰਤ ਜੀ ਮਹਾਰਾਜ ਨੇ ਨਗਰਾਂ ਦੀਆਂ ਮਾਈਆਂ ਨੂੰ ਇਹ ਸੇਵਾ ਸੌਂਪੀ ਕਿ ਉਹ ਬਾਹਰੋਂ ਆਏ ਵੀਰਾਂ ਤੇ ਸ਼ਰਨਾਰਥੀਆਂ ਦੀ ਵੱਧ ਤੋਂ ਵੱਧ ਸੇਵਾ ਕਰਨ। ਇਹ ਦੇਸ਼ ਦੀ ਅਧੋਗਤੀ ਤੇ ਬਰਬਾਦੀ ਦਾ ਸਮਾਂ ਹੈ। ਐਸੇ ਹੀ ਸਮੇਂ ਸਤਿਗੁਰੂ ਰਾਮਦਾਸ ਸਾਹਿਬ ਨੇ ਲਾਹੌਰ ਜਾ ਕੇ ਮਰ ਰਹੇ ਲੋਕਾਂ ਲਈ ਦਵਾਈ ਤੇ ਲੰਗਰ ਲਗਾਉਣ ਦੀ ਆਗਿਆ ਸਾਹਿਬ ਗੁਰੂ ਅਰਜਨ ਸਾਹਿਬ ਨੂੰ ਦਿਤੀ ਸੀ। ਇਸ ਸਮੇਂ ਲੰਗਰ ਵਿਚੋਂ ਰੋਜ਼ ਹੀ ਪੰਜਾਹ ਬੋਰੀ ਤੋਂ ਉਪਰ ਕਣਕ ਲਗਦੀ ਸੀ, ਉਪਰੋਂ ਖੇਤੀ ਕਰਨ ਵਾਲੇ ਕਾਮੇ ਕਿਧਰੋਂ ਵੀ ਮਿਲ ਨਹੀਂ ਰਹੇ ਸਨ। ਪਰ ਧੰਨ ਸੰਤ ਤੇ ਧੰਨ ਸਾਧਸੰਗਤ ਜਿਨ੍ਹਾਂ ਨੇ ਘਰਾਂ ਤੋਂ ਅਨਾਜ ਜਮ੍ਹਾਂ ਕਰਕੇ ਇਹ ਸਾਰਾ ਹੀ ਖਰਚ ਬਰਦਾਸ਼ਤ ਕੀਤਾ ਸੀ। ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦੀ ਸੰਜਮ ਸਹਿਤ ਵਿਚਾਰ ਤੇ ਕਰਮ ਨੇ ਹਰ ਸਮੇਂ ਹੀ ਇਸ ਡੇਰੇ ਨੂੰ ਉਚਾ ਚੁਕਿਆ ਹੈ। ਉਹ ਸਾਰੀ ਦੀ ਸਾਰੀ ਜ਼ਿੰਮੇਦਾਰੀ ਨਿਭਾਹੁੰਦੇ ਸਨ। ਵੱਡੇ ਸੰਤ ਸਦਾ ਹੀ ਨਿਰਲੇਪ ਹੀ ਦਿਸਦੇ ਸਨ।

ਲੰਗਰ ਦੇ ਭਾਰੀ ਖਰਚ ਦੀ ਸੰਤ ਜੀ ਮਹਾਰਾਜ ਨੂੰ ਨਹੀਂ ਪਰ ਬਾਹਰੋਂ ਆਏ ਹੋਏ ਯਾਤਰੀਆਂ ਨੂੰ ਤੱਕ ਕੇ ਉਸ ਸਮੇਂ ਚਿੰਤਾ ਜ਼ਰੂਰ ਹੋ ਸਕਦੀ ਸੀ। ਸੋ ਇਕ ਦਿਨ ਅਚਾਨਕ ਹੀ ਸਰਦਾਰ ਈਸ਼ਰ ਸਿੰਘ ਜੀ ਮਝੈਲ ਜੋ ਕਈ ਦਿਨਾਂ ਤੋਂ ਇਥੇ ਟਿਕੇ ਹੋਏ ਸਨ, ਦੀ ਰਾਏ ਅਨੁਸਾਰ ਕੁਝ ਪੰਥ ਸੇਵਕਾਂ ਹੱਲਾ ਮਾਰੂ ਭੜਥੂ ਪਾਊ ਲੋਕਾਂ ਨੂੰ ਰਾਏ ਦਿਤੀ ਕਿ ਕਿਸੇ ਵੱਡੇ ਨਗਰ ਵਿਚੋਂ ਜਿੰਨੀ ਵੀ ਕਣਕ ਹੋ ਸਕੇ ਡੇਰੇ ਲਿਆ ਕੇ ਦੇ ਦਿਤੀ ਜਾਵੇ। ਇਸ ਨਾਲ ਲੰਗਰ ਚਲਦਾ ਰਹੇਗਾ।

ਇਸ ਗੱਲ ਨੂੰ ਸਾਰਿਆਂ ਨੇ ਪਸੰਦ ਕੀਤਾ ਤੇ ਇਹ ਡੁਰਲੀ ਜਥੇ ਰੋਜ਼ਾਨਾ ਵਾਂਗ ਹੀ 1947 ਦੇ ਸ਼ਿਕਾਰ ਲੱਭਣ ਚਲੇ ਗਏ ਜੋ ਗਿਣਤੀ ਵਿਚ ਸੈਂਕੜੇ ਹੀ ਹੋਣਗੇ। ਸ਼ਾਮ ਦੇ ਚਾਰ ਵਜੇ ਤਕ ਇਨ੍ਹਾਂ ਜਥਿਆਂ ਨੇ ਕੋਈ ਦਸ ਬਾਰਾਂ ਗੱਡੇ

ਕਣਕ ਕਈ ਵੱਡੇ ਜਾਗੀਰਦਾਰ ਮੁਸਲਮਾਨਾਂ ਦੇ ਘਰਾਂ ਵਿਚੋਂ ਕੱਢੀ ਤੇ ਗੱਡਿਆਂ ਵਿਚ ਪਾ ਕੇ ਉਨ੍ਹਾਂ ਦੇ ਹੀ ਡੰਗਰ ਅੱਡਿਆਂ ਸਮੇਤ ਜੋ ਬਗੈਰ ਮਾਲਕਾਂ ਦੇ ਹੀ ਸਨ ਲਿਆ ਕਰਮਸਰ ਦੇ ਦਰਵਾਜ਼ੇ ਅੱਗੇ ਖੜ੍ਹੇ ਕਰ ਦਿਤੇ। ਛੋਟੇ ਮਹਾਰਾਜ ਜੀ ਨੂੰ ਇਹ ਕਣਕ ਲੰਗਰ ਵਿਚ ਰੱਖਣ ਹਿਤ ਬੇਨਤੀ ਕੀਤੀ। ਉਨ੍ਹਾਂ ਫੁਰਮਾਇਆ ਅਸੀਂ ਐਸੀ ਕੋਈ ਚੀਜ਼ ਵੀ ਕਬੂਲਣ ਤੋਂ ਇਨਕਾਰੀ ਹਾਂ, ਜੋ ਕਿਸੇ ਸਿੱਖ ਸੇਵਕ ਜਾਂ ਫਿਰ ਸ਼ਰਧਾਲੂ ਨੇ ਪਿਆਰ ਨਾਲ ਤੇ ਆਪਣੀ ਮੁਸ਼ੱਕਤ ਕਰਕੇ, ਪੈਦਾ ਨਹੀਂ ਕੀਤੀ। ਪਰ ਫਿਰ ਵੀ ਸੰਤਾਂ ਨਾਲ ਸਲਾਹ ਕਰ ਲਵੋ ਜੇਕਰ ਉਹ ਮੰਨ ਲੈਣ ਤਾਂ ਫਿਰ ਮੈਂ ਵੀ ਇਨਕਾਰ ਨਹੀਂ ਕਰਾਂਗਾ ਪਰ ਇਸ ਦੀ ਕੋਈ ਆਸ ਨਹੀਂ ਹੋ ਸਕਦੀ।

ਸਾਰੇ ਸੱਜਣ ਮਿਲ ਕੇ ਸੰਤ ਈਸ਼ਰ ਸਿੰਘ ਮਹਾਰਾਜ ਪਾਸ ਗਏ ਤੇ ਇਹ ਹਜ਼ਾਰ ਮਣ ਕਣਕ ਤੇ ਗੱਡੇ ਡੰਗਰ ਆਦਿਕ ਮਨਜ਼ੂਰ ਕਰਨ ਹਿਤ ਬੇਨਤੀ ਕੀਤੀ, ਸੰਤ ਜੀ ਮਹਾਰਾਜ ਹੱਸ ਪਏ ਤੇ ਕਹਿਣ ਲੱਗੇ -

ਇਹ ਤੁਹਾਡਾ ਲਿਆਂਦਾ ਹੋਇਆ ਅਨਾਜ ਲੰਗਰ ਵਿਚ ਵੱਧ ਤੋਂ ਵੱਧ ਦੋ ਹਫਤੇ ਪੂਰਾ ਹੋ ਸਕਦਾ ਹੈ। ਪਰ ਇਹ ਲੁੱਟ ਦਾ ਮਾਲ ਮਾਨਸਿਕ ਤੌਰ ਪਰ ਸਾਰੀ ਕਮਾਈ ਸਿਮਰਨ ਤੇ ਸਾਧਨਾ ਨੂੰ ਮਿੱਟੀ ਵਿਚ ਮਿਲਾ ਕੇ ਰੱਖ ਦੇਵੇਗਾ। ਬੁੱਧੀ ਦਾ ਵਾਸਤਾ ਰੋਜ਼ਾਨਾ ਦੇ ਵਰਤਾਰੇ ਤੇ ਕਰਮ ਨਾਲ ਹੈ। ਜੇਕਰ ਤੁਸੀਂ ਬੁਰਾ ਧਾਨ ਖਾਵੋਂਗੇ ਫਿਰ ਨਿਰਮਲ ਬਿਬੇਕ ਤੇ ਉਤਮ ਵਿਚਾਰ ਕਿਸ ਤਰ੍ਹਾਂ ਪੈਦਾ ਹੋ ਸਕਦੇ ਹਨ? ਇਹ ਲੰਗਰ ਗੁਰੂ ਨਾਨਕ ਸੱਚੇ ਪਾਤਸ਼ਾਹ ਦੀ ਬਖਸ਼ਿਸ਼ ਕਰਕੇ ਹੀ ਚਲਦਾ ਹੈ। ਇਹ ਸਾਹਿਬ ਬਾਬਾ ਕਰਮ ਸਿੰਘ ਦੇ ਨਾਮ ਪਰ ਚਾਲੂ ਕੀਤਾ ਹੈ। ਜੋ ਕਦੇ ਕਿਧਰੋਂ ਮੰਗਣ ਜਾਂ ਫਿਰ ਉਗਰਾਹੀ ਕਰਨ ਨਹੀਂ ਗਏ। ਪਰ ਹਾਂ ਉਨ੍ਹਾਂ ਪਾਸ ਮਿਸਰੀ ਦੇ ਚਾਵਲ ਬਣਦੇ ਸਨ। ਤੁਸਾਂ ਇਹ ਚਾਲ ਨਹੀਂ ਤੱਕੀ ਕਿ ਕਿਤਨੀਆਂ ਹੀ ਮਾਈਆਂ ਬੀਬੀਆਂ ਘਰਾਂ ਤੋਂ ਆਟਾ ਘਿਉ ਤੇ ਹੋਰ ਸਾਮਾਨ ਲੈ ਕੇ ਆਉਂਦੀਆਂ ਹਨ, ਫਿਰ ਆਪਣੇ ਹੱਥੀਂ ਸੇਵਾ ਕਰਦੀਆਂ ਹਨ। ਕਿਤਨੇ ਹੀ ਮਾਈ ਦੇ ਲਾਲ ਹਰ ਸਮੇਂ ਸੇਵਾ ਅੰਦਰ ਜੁਟੇ ਰਹਿੰਦੇ ਹਨ। ਸਰੀਰਕ ਤੌਰ ਪਰ ਸੇਵਾ ਕਰਦੇ ਹਨ, ਆਤਮਕ ਬੁੱਧੀ ਲਈ ਸਿਮਰਨ ਤੇ ਨਾਮ ਬਾਣੀ ਦਾ ਅਭਿਆਸ ਦਿਨ ਭਰ ਹੀ ਕਰਦੇ ਹਨ। ਫਿਰ ਜੇਕਰ ਅਸੀਂ ਇਹ ਧਾਨ ਉਨ੍ਹਾਂ ਨੂੰ ਕਿਸੇ ਤਰ੍ਹਾਂ ਛਕਣ ਦੀ ਆਗਿਆ ਦੇ ਦੇਵੀਏ ਤਦ ਫਿਰ ਉਨ੍ਹਾਂ ਦੇ ਉਪਰ ਕੋਈ ਕੁੰਡਾ ਨਹੀਂ ਰਹਿ ਸਕਦਾ। ਉਹ ਹਰ ਨੀਵਾਂ ਕਰਮ ਕਰਕੇ ਫਿਰ ਸਿਮਰਨ ਦੀ ਪਵਿੱਤਰਤਾ ਨੂੰ ਭੰਗ ਕਰਨ ਦਾ ਕਾਰਨ ਬਣਨਗੇ। ਲੋੜ ਇਸ ਗੱਲ ਦੀ ਹੈ ਕਿ ਅਸੀਂ ਇਨ੍ਹਾਂ ਮਾਸੂਮਾਂ ਨੂੰ ਬਚਾਈਏ ਜੋ ਨਿਰਲੋਭ ਨਿਰਦੋਸ਼ ਨਿਰ-ਅਪਰਾਧ ਤੇ ਵਾਹਿਗੁਰੂ ਜੀ ਦੇ ਨਾਲ ਜੁੜਨ ਅਰਥ ਹੀ ਸੰਗਤ ਦੀ ਸੇਵਾ ਕਰਦੇ ਹਨ।

ਫਿਰ ਅਸਾਂ ਨੇ ਬਾਬਾ ਬੀਰ ਸਿੰਘ ਮਹਾਰਾਜ ਨੌਰੰਗਾਬਾਦ ਦੀ ਪਾਵਨ ਪਰੰਪਰਾ ਵੀ ਕਾਇਮ ਰਖਣੀ ਹੈ, ਜਿਨ੍ਹਾਂ ਨੇ ਸਿੰਘ ਸਾਹਿਬ ਮਹਾਰਾਜ ਰਣਜੀਤ ਸਿੰਘ ਪਾਸੋਂ ਲੰਗਰ ਹਿਤ ਕੋਈ ਜਾਇਦਾਦ ਲੈਣ ਤੋਂ ਇਨਕਾਰ ਕਰ ਦਿਤਾ ਸੀ ਤੇ ਫੁਰਮਾਇਆ ਸੀ। ਹੁਣ ਇਹ ਤਾਂ ਲੰਗਰ ਗੁਰੂ ਦਾ ਹੈ। ਹਰ ਕੋਈ ਦੇ ਵੀ ਜਾਂਦਾ ਹੈ ਫਿਰ ਛਕ ਵੀ ਜਾਂਦਾ ਹੈ ਅਸੀਂ ਤਾਂ ਦਰਮਿਆਨ ਵਿਚ ਕੇਵਲ ਮਾਤਰ ਸਾਖੀ ਰੂਪ ਸੇਵਾਦਾਰ ਹੀ ਹਾਂ। ਜੋ ਗੁਰੂ ਕੀ ਮਰਿਆਦਾ ਨੂੰ ਚਾਲੂ ਰਖਦੇ ਹਾਂ। ਬਾਕੀ ਪਕਾਉਣ ਖਾਣ ਤੇ ਹਰ ਸਾਮਾਨ ਭੇਜਣ ਤੇ ਕਾਇਮ ਰੱਖਣ ਦੀ ਜ਼ਿੰਮੇਵਾਰੀ ਤਾਂ ਕੇਵਲ ਮਾਤਰ ਪ੍ਰਭੂ ਦੀ ਹੀ ਹੈ ਜਿਸਦੀ ਸੰਗਤ ਨੇ ਪ੍ਰਸਾਦਿ ਛਕਣਾ ਹੈ।

ਸੋ ਭਾਈ ਇਹ ਲੁੱਟ ਦਾ ਧਾਨ ਅਸੀਂ ਜ਼ਹਿਰ ਜਾਣ ਕੇ ਕਿਸੇ ਵੀ ਸੰਗਤ ਦੇ ਮੂੰਹ ਪਾਉਣ ਨੂੰ ਤਿਆਰ ਨਹੀਂ ਹਾਂ। ਤੁਸੀਂ ਇਸ ਨੂੰ ਜਿਥੇ ਮਰਜ਼ੀ ਹੈ ਲੈ ਜਾਵੋ। ਇਸ ਲਈ ਸਾਡੇ ਅਸਥਾਨ ਅੰਦਰ ਕੋਈ ਜਗ੍ਹਾ ਨਹੀਂ।

ਇਹ ਅਨਾਜ ਬਾਹਰ ਨਹਿਰ ਦੇ ਕੰਢੇ ਢੇਰੀ ਕਰ ਦਿਤਾ ਗਿਆ ਜੋ ਇਥੇ ਪਿਆ ਹੀ ਸੜਿਆ। ਕੁਝ ਲੋੜਵੰਦ ਲੋਕ ਝੋਲੀਆਂ ਭਰ ਕੇ ਘਰਾਂ ਨੂੰ ਵੀ ਲੈ ਗਏ ਹੋਣਗੇ ਪਰ ਇਹ ਗੁਰੂ ਕੇ ਲੰਗਰ ਨੇ ਨਹੀਂ ਅਪਣਾਇਆ। ਇਸ ਸਮੇਂ ਹੀ ਪੰਥ ਦੇ ਪ੍ਰਸਿੱਧ ਆਗੂ, ਜਥੇਦਾਰ ਊਧਮ ਸਿੰਘ ਜੀ ਨੇ ਕਿਹਾ ਸੀ। ਜਿਥੇ ਅਸੀਂ ਇਹ ਮਾਣ ਕਰਦੇ ਹਾਂ ਕਿ ਅਸਾਂ ਆਪਣਾ ਘਰ ਬਿਦੇਸ਼ੀ ਏਜੰਟਾਂ ਤੋਂ ਸਾਫ ਕਰਵਾ ਕੇ ਇਥੇ ਨਿਰੋਲ ਹਿੰਦੂ ਸਿੰਘ ਸੰਗਠਨ ਤੇ ਫਿਰ ਬਾਹਰੋਂ ਆਏ ਹੋਏ ਪਾਕਿਸਤਾਨੋਂ ਕੱਢੇ ਹੋਏ ਸ਼ਰਨਾਰਥੀ ਭਰਾਵਾਂ ਹਿਤ ਜਗ੍ਹਾ ਬਣਾ ਲਈ ਹੈ। ਉਥੇ ਸਾਨੂੰ ਇਹ ਵੀ ਮਾਣ ਹੈ ਐਸੇ ਤੂਫਾਨ ਦੇ ਸਮੇਂ ਵੀ ਸੰਤ ਈਸ਼ਰ ਸਿੰਘ ਜੀ ਮਹਾਰਾਜ ਜੈਸੇ ਪ੍ਰੇਮ ਤਿਆਗੀ ਲੋਕ ਮੌਜੂਦ ਹਨ ਜਿਨ੍ਹਾਂ ਦੀ ਕਰਣੀ ਤੇ ਕਹਿਣੀ ਇਕ ਹੈ, ਜੋ ਧਰਮ ਦੇ ਉਤਮ ਤੇ ਮਹਾਨ ਧੁਰੇ ਨੂੰ ਕਾਇਮ ਰੱਖੀ ਬੈਠੇ ਹਨ। ਹਰ ਸਮੇਂ ਇਕੋ ਜਿਹੇ ਹਾਲਾਤ ਵਿਚ ਇਕੋ ਜਿਹੀ ਹੀ ਚਾਲ ਨਹੀਂ ਰਹਿੰਦੀ। ਲੁੱਟ ਮਾਰ ਤੇ ਧੱਕੇ ਲੜਾਈ ਦੇ ਦਿਨ ਬੜੇ ਹੀ ਥੋੜ੍ਹੇ ਸਮੇਂ ਹਿਤ ਹੁੰਦੇ ਹਨ, ਜਿਨ੍ਹਾਂ ਪਿਛੋਂ ਮਨੁੱਖ ਮੁੜ ਕੇ ਸੁਖ ਸ਼ਾਂਤੀ ਤੇ ਉਚਤਾ ਦੀ ਤਲਾਸ਼ ਕਰਦਾ ਹੈ, ਜੇਕਰ ਲੁੱਟ ਮਾਰ ਤੇ ਧਾੜਾਂ ਦੇ ਸਮੇਂ ਵਿਚੋਂ ਸਾਰੀਆਂ ਧਾਰਮਕ ਸ਼ਕਤੀਆਂ ਹੀ ਹਥਿਆਰ ਸੁੱਟ ਬੈਠਣ ਤਦ ਫਿਰ ਮੁੜ ਕੇ ਅਮਨ ਤੇ ਸ਼ਾਂਤੀ ਸਮੇਂ ਜਦੋਂ ਕਿ ਕੌਮ ਨੇ ਅਮਨ ਤੇ ਏਕਤਾ ਰਾਹੀਂ ਉਨਤੀ ਦੀਆਂ ਸਿਖਰਾਂ ਵਲ ਵਧਣਾ ਹੈ, ਜਦੋਂ ਕਿ ਕੌਮ ਨੇ ਆਪਣੇ ਅੰਦਰ ਕਲਗੀਧਰ ਪਾਤਸ਼ਾਹ ਦੀ ਬਖਸ਼ਿਸ਼ ਆਤਮ ਗਿਆਨ ਦੀ ਜੋਤੀ ਨੂੰ ਜਗਾਉਣਾ ਹੈ ਤਦ ਉਸ ਸਮੇਂ ਫਿਰ ਇਹ ਸ਼ਾਂਤ ਤੇ ਉਪਜਾਊ ਸੰਤ ਸਥਾਨ ਹੀ ਲੱਭਣੇ ਪੈਣੇ ਹਨ। ਜੋ ਇਹ ਵੀ ਵਾਹਿਗੁਰੂ ਜੀ ਦੀ ਮਿਹਰ ਹੀ ਜਾਣੋ ਜੋ ਇਹ ਸੰਤ ਈਸ਼ਰ ਸਿੰਘ ਜੀ ਮਹਾਰਾਜ ਜੈਸੇ ਧਰਮ ਧੁਰੰਧਰ ਬਾਹਰਲੇ ਅਸਰਾਂ ਤੋਂ ਪਰ੍ਹੇ ਹੋ ਕੇ ਸਤਿ ਨੂੰ ਪੱਲੇ ਬੰਨ੍ਹ ਕੇ ਜੀਵਨ ਦਾ ਪੰਧ ਸਫਲਤਾ ਸਹਿਤ ਮੁਕਾ ਰਹੇ ਹਨ। ਇਨ੍ਹਾਂ ਦੀ ਸੰਗਤ ਕਰਕੇ ਹੀ ਲੋਕਾਂ ਨੂੰ ਸਤ ਚਿੱਤ ਅਨੰਦ ਸਰੂਪ ਵਾਹਿਗੁਰੂ ਜੀ ਦੇ ਚਰਨਾਂ ਨਾਲ ਜੁੜਨ ਦਾ ਸੁਭਾਗ ਸਮਾਂ ਪ੍ਰਾਪਤ ਹੁੰਦਾ ਹੈ। ਇਹੀ ਉਹ ਲੋਕ ਹਨ ਜੋ ਅਸਲ ਵਿਚ ਧਰਮ ਦੀਆਂ ਜੋਤਾਂ ਨੂੰ ਹਰ ਸਮੇਂ ਹੀ ਜਗਾਈ ਰਖਦੇ ਹਨ।

## ਸੰਤ ਸਮਾਜ ਤੇ ਗੁਰੂ ਗ੍ਰੰਥ ਸਾਹਿਬ ਦੀ ਬੀੜ

ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਇਕ ਫੈਸਲਾ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਨੂੰ ਪਦਛੇਦ ਤੇ ਸਾਰੇ ਹੀ ਮੰਗਲ ਇਕੋ ਹੀ ਰੀਤ ਅਨੁਸਾਰ ਕਰਕੇ ਹਰ ਸਫੇ ਦੇ ਬਲਾਕ ਛਾਪ ਦਿਤੇ। ਇਸ ਦੀ ਪਹਿਲਾਂ ਤਾਂ ਨਹੀਂ ਪਰ ਪਿਛੋਂ ਕਾਫੀ

ਵਿਰੋਧਤਾ ਹੋਈ। ਹਰ ਪਾਸੇ ਹੰਗਾਮਾ ਹੋ ਗਿਆ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਉਸ ਸਮੇਂ ਸਰਦਾਰ ਈਸ਼ਰ ਸਿੰਘ ਮਝੈਲ ਸਨ। ਮੈਂ ਉਨ੍ਹਾਂ ਦੇ ਨਾਲ ਹੀ ਸ੍ਰੀ ਕਰਤਾਰਪੁਰ ਗੁਰੂ ਅਰਜਨ ਸਾਹਿਬ ਦੀ ਲਿਖੀ ਹੋਈ ਬੀੜ ਦੇ ਦਰਸ਼ਨ ਤੇ ਉਸ ਦੀ ਲਿਖਣ ਸ਼ੈਲੀ ਨੂੰ ਤੱਕਣ ਹਿਤ ਸੀ। ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਈ ਥਾਈਂ 'ਸੁਧ' ਲਿਖਿਆ ਹੈ ਅਰਥਾਤ ਜਿਸ ਦੀ ਸੁਧਾਈ ਹੋ ਚੁੱਕੀ ਸੀ। ਕਿਧਰੇ 'ਸੁਧ ਕੀਚੈ' ਹੈ ਜੋ ਅਜੇ ਸੁਧਾਈ ਤੇ ਵਿਚਾਰਗੋਚਰਾ ਸੀ। ਗੁਰੂ ਅਰਜਨ ਸਾਹਿਬ ਜੀ ਨੇ ਇਹ ਬੀੜ ਉਨ੍ਹਾਂ ਸੰਚੀਆਂ ਦੇ ਆਧਾਰ ਪਰ ਲਿਖੀ ਸੀ ਜੋ ਪੋਥੀਆਂ ਦੇ ਰੂਪ ਵਿਚ ਗੁਰੂ ਨਾਨਕ ਸਾਹਿਬ, ਫਿਰ ਗੁਰੂ ਅੰਗਦ ਸਾਹਿਬ ਤੇ ਗੁਰੂ ਅਮਰਦਾਸ ਜੀ ਮਹਾਰਾਜ ਸਮੇਂ ਇਕੱਠੀ ਹੋਈ ਸੀ ਜਿਨ੍ਹਾਂ ਨੂੰ ਪ੍ਰਾਪਤ ਕਰਨ ਹਿਤ ਪਹਿਲਾਂ ਵੱਡੇ ਸਿੱਖ ਭੇਜੇ ਗਏ। ਸਤਿਗੁਰਾਂ ਦੀਆਂ, ਗੁਰੂ ਦੀਆਂ ਪੋਥੀਆਂ ਜੋ ਗੱਦੀ ਦੇ ਨਾਲ ਹੀ ਜਾਂਦੀਆਂ ਸਨ। ਪਰ ਗੁਰੂ ਅਮਰਦਾਸ ਜੀ ਦੇ ਸੁਪੱਤਰ ਬਾਬਾ ਮੋਹਨ ਜੀ ਜੋ ਕਾਫੀ ਹਠੀ ਤਪੀ ਸਨ ਉਨ੍ਹਾਂ ਬਾਬਾ ਮੋਹਰੀ ਦਾ ਸਾਥ ਦੇ ਕੇ ਗੁਰੂ ਰਾਮਦਾਸ ਜੀ ਨੂੰ ਸਿਰ ਨਹੀਂ ਝੁਕਾਇਆ ਸੀ ਤੇ ਨਾ ਹੀ ਉਨ੍ਹਾਂ ਨੇ ਗੁਰੂ ਨੂੰ ਸਨਮਾਨਤ ਪੋਥੀਆਂ ਹੀ ਦਿਤੀਆਂ, ਜਿਨ੍ਹਾਂ ਦੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰਨ ਹਿਤ ਆਵਸ਼ਕਤਾ ਸੀ, ਫਿਰ ਉਨ੍ਹਾਂ ਨੂੰ ਗੁਰੂ ਅਰਜਨ ਸਾਹਿਬ ਆਪ ਜਾ ਕੇ ਪ੍ਰਭੂ ਦੇ ਗੀਤ ਗਾ ਕੇ ਮੋਹਨ ਜੀ ਨੂੰ ਰੀਝਾ ਕੇ ਲੈ ਆਏ ਸਨ। ਜਿਵੇਂ ਉਹ ਪੋਥੀਆਂ ਪਹਿਲਾਂ ਸਿੱਖੀ ਦਾ ਮੂਲ ਆਧਾਰ ਸਨ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੱਝ ਕੇ ਇਹ ਪਰਮ ਧੁਰਵਾ ਕਾਇਮ ਹੋ ਗਿਆ ਜਿਸ ਦੇ ਗਿਰਦ ਹੀ ਸਿੱਖੀ ਘੁੰਮਦੀ ਹੈ।

ਸਿੱਖੀ ਅਸਲ ਵਿਚ ਇਕ ਅਕਾਲ ਦਾ ਪੁਜਾਰੀ, ਐਸਾ ਧਰਮ ਹੈ ਜਿਸ ਦਾ ਆਧਾਰ ਸ਼ਬਦ ਰੂਪ ਗੁਰੂ ਗ੍ਰੰਥ ਸਾਹਿਬ ਹੈ। ਜੇਕਰ ਇਹ ਸਾਬਤ ਹੋ ਜਾਵੇ ਕਿ ਗੁਰੂ ਗ੍ਰੰਥ ਸਾਹਿਬ ਵੀ ਦੋ ਕਿਸਮ ਦੇ ਹਨ ਤੇ ਇਨ੍ਹਾਂ ਅੰਦਰ ਕੋਈ ਮੁਢਲਾ ਫਰਕ ਹੈ ਤਦ ਇਸ ਨਾਲ ਸਿੱਖ ਧਰਮ ਦੀ ਜੜ੍ਹ ਹੀ ਹਿੱਲ ਤੁਰਦੀ ਹੈ। ਸੰਤ ਸਮਾਜ ਸਿੱਖ ਧਰਮ ਦੀ ਧਾਰਮਕ ਰੁਚੀ ਨੂੰ ਸਥਿਰ ਤੇ ਉਚਾ ਰੱਖਣ ਦਾ ਮਹਾਨ ਕਾਰਜ ਸਦਾ ਤੋਂ ਕਰਦਾ ਆਇਆ ਹੈ। ਕੌਮ ਅੰਦਰ ਚਲਣ ਦੀ ਉਚਤਾ, ਧਰਮ ਦੇ ਉਤਮ ਅੰਗਾਂ ਦੀ ਪਾਲਨਾ ਸਿਮਰਨ ਤੇ ਆਤਮ ਚਿੰਤਨ ਫਿਰ ਵਿਦਵਤਾ ਦੇ ਮੈਦਾਨ ਅੰਦਰ ਮਹਾਨ ਜਫਰ ਜਾਲਨੇ, ਹਰੀ ਕੀਰਤਨ ਅੰਦਰ ਲੋਕ ਰੁਚੀਆਂ ਨੂੰ ਸਤਿ ਨਾਲ ਜੋੜੀ ਰੱਖਣਾ ਇਹ ਉਹ ਧਾਰਮਕ ਤੇ ਉਤਮ ਕਰਮ ਹਨ ਜੋ ਮਹਾਂਪੁਰਖ ਜਾਰੀ ਰਖਦੇ ਹਨ।

ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਚਰਚਾ ਤੇ ਉਸ ਅਡੋਲ ਤੇ ਦ੍ਰਿੜ੍ਹ ਨਿਸ਼ਚੇ ਨੂੰ ਜੋ ਗੁਰੂ ਗ੍ਰੰਥ ਜੀ ਬਾਰੇ ਸਿੱਖ ਸੰਸਾਰ ਵਿਚ ਹੈ, ਭਾਰੀ ਠੇਸ ਪੁਜਣ ਦਾ ਸ਼ੰਕਾ ਪੈਦਾ ਹੋ ਗਿਆ। ਸੋ ਮਹਾਂਪੁਰਖਾਂ ਨੇ ਜਿਨ੍ਹਾਂ ਵਿਚ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ, ਸੰਤ ਹਰੀ ਸਿੰਘ ਜੀ ਮਹਾਰਾਜ ਕਹਾਰਪੁਰੀ, ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ, ਸੰਤ ਤੇਜਾ ਸਿੰਘ ਜੀ ਮਹਾਰਾਜ ਡਬਲ ਐਮ.ਏ. ਹੋਰ ਸਭ ਨੇ ਮਿਲ ਕੇ ਇਕ ਜਥੇਬੰਦ ਉਦਮ ਕੀਤਾ ਕਿ ਕਿਸੇ ਤਰ੍ਹਾਂ ਸ਼੍ਰੋਮਣੀ ਕਮੇਟੀ ਨੂੰ ਮਜ਼ਬੂਰ ਕੀਤਾ ਜਾਵੇ ਕਿ ਉਹ ਸਿੱਖ ਪੰਥ ਦੀ ਏਕਤਾ ਤੇ ਧਾਰਮਕ ਨਿਸ਼ਚੇ ਨੂੰ ਸਾਮ੍ਹਣੇ ਰੱਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨੂੰ ਵੀ ਸਮੁੱਚੇ ਪੰਥ ਲਈ ਇਕੋ ਜਿਹੀ ਹੀ ਰਹਿਣ ਦੇਵੇ। ਇਹ ਚਰਚਾ ਕਈ ਸਾਲ ਚਲਦੀ ਰਹੀ।

ਸ਼੍ਰੋਮਣੀ ਕਮੇਟੀ ਦਾ ਦਾਅਵਾ ਸੀ ਕਿ ਅਸੂਲ ਅਨੁਸਾਰ ਮੰਗਲਾਚਰਣ ਪਹਿਲਾਂ ਆ ਕੇ ਫਿਰ ਬਾਣੀ ਦਾ ਅਰੰਭ ਹੋਣਾ ਲਾਜ਼ਮੀ ਹੈ ਤੇ ਕਰਤਾਰਪੁਰ ਸਾਹਿਬ ਵਾਲੀ ਬੀੜ ਅੰਦਰ ਇਹ ਗੱਲ ਸਾਫ ਹੈ। ਪਰ ਸੰਤ ਸਮਾਜ ਦਾ ਦਾਅਵਾ ਸੀ ਕਿ ਦਮਦਮਾ ਸਾਹਿਬ ਦੀ ਬੀੜ ਨੂੰ ਜਿਸ ਨੂੰ ਕਲਗੀਧਰ ਪਿਤਾ ਨੇ ਆਖਰੀ ਸ਼ਕਲ ਦਿਤੀ ਹੈ ਅਸਲ ਤੇ ਮੂਲ ਆਧਾਰ ਮੰਨਣਾ ਚਾਹੀਦਾ ਹੈ। ਅਸਲ ਗੱਲ ਤਾਂ ਇਹ ਹੈ ਕਿ ਮੂਲ ਤੇ ਮੁਢਲੇ ਤੌਰ ਪਰ ਦੋਹਾਂ ਹੀ ਪੱਖਾਂ ਦੀਆਂ ਗੱਲਾਂ ਵਜ਼ਨਦਾਰ ਸਨ। ਕੋਈ ਵੀ ਪਿਛੇ ਹਟਣ ਨੂੰ ਤਿਆਰ ਨਹੀਂ ਸੀ। ਜਦੋਂ ਕਰਤਾਰਪੁਰ ਸਾਹਿਬ ਦੀ ਬੀੜ ਦੇ ਦਰਸ਼ਨ ਕਰਨ ਸਾਰਾ ਹੀ ਪੰਥ ਦਾ ਮੁਖੀ ਅੰਗ ਜੁੜਿਆ, ਉਸ ਸਮੇਂ ਲਿਖਾਰੀ ਵੀ ਸਰਦਾਰ ਈਸ਼ਰ ਸਿੰਘ ਮਝੈਲ ਨਾਲ ਕਰਤਾਰਪੁਰ ਸਾਹਿਬ ਗਿਆ ਸੀ। ਮੈਂ ਉਸ ਸਮੇਂ ਇਕੋ ਹੀ ਗੱਲ ਕਹੀ ਸੀ ਜੋ ਪ੍ਰਿੰਸੀਪਲ ਜੋਧ ਸਿੰਘ ਜੀ ਨੇ ਵੀ ਤਸਲੀਮ ਕੀਤੀ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਕੋਈ ਵੀ ਫੈਸਲਾ ਸਿੱਖ ਕੌਮ ਲਈ ਬਹੁਤ ਹੀ ਮਹਾਨਤਾ ਰਖਦਾ ਹੈ, ਕਿਉਂਕਿ ਅਸੀਂ ਸ਼ਬਦ ਦੇ ਪੁਜਾਰੀ ਹਾਂ, ਅਸੀਂ ਸ਼ਬਦ ਨੂੰ ਮੁਢਲੀ ਉਪਜ ਮੰਨ ਕੇ ਉਸੇ ਰਾਹੀਂ ਆਤਮ ਪਦ ਦੀ ਪ੍ਰਾਪਤੀ ਕਰਨ ਦਾ ਯਤਨ ਕਰਦੇ ਹਾਂ। ਸਤਿਗੁਰਾਂ ਦੇ ਜੀਵਨ ਬਾਰੇ ਕੋਈ ਭੁੱਲ ਇਤਿਹਾਸਕ ਸੋਧ ਦੀ ਮੁਹਥਾਜ ਹੋ ਸਕਦੀ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਸਾਡੀ ਐਸੀ ਭਾਵਨਾ ਨਹੀਂ ਹੋ ਸਕਦੀ। ਕੋਈ ਵੀ ਖੋਜ ਤੇ ਪੜਤਾਲ ਕਰਕੇ ਅਸੀਂ ਇਸ ਨੂੰ ਸੋਧਣ ਦੀ ਸਮਰਥਾ ਨਹੀਂ ਰਖਦੇ। ਫਿਰ ਇਹ ਬੀੜ ਜਿਸ ਦੇ ਦਰਬਾਰ ਅੰਦਰ ਅਸੀਂ ਅੱਜ ਜੁੜੇ ਹਾਂ, ਇਸ ਬੀੜ ਦੀ ਏਕਤਾ ਤੇ ਹਸਤੀ ਬਚਾਉਣ ਹਿਤ ਸਾਹਿਬ ਗੁਰੂ ਅਰਜਨ ਦੇਵ ਮਹਾਰਾਜ ਨੇ ਆਪਣੀ ਸ਼ਹਾਦਤ ਦੇ ਕੇ ਆਪਣੇ ਖੂਨ ਦਾ ਪਾਵਨ ਪੰਜਾ ਇਸ ਦੀ ਪਵਿੱਤਰ ਕਾਂਇਮੀ ਪਰ ਲਗਾਇਆ ਹੈ। ਇਸ ਕਰਕੇ ਸਾਡਾ ਕੋਈ ਵੀ ਕਦਮ ਇਸ ਪਾਸੇ ਨਹੀਂ ਉਠਣਾ ਚਾਹੀਦਾ ਜਿਸ ਤੋਂ ਇਸ ਬੀੜ ਦੀ ਮਹਾਨਤਾ ਤੇ ਇਸ ਦੀ ਹਸਤੀ ਨੂੰ ਹੀ ਕੋਈ ਠੇਸ ਪੁਜਦੀ ਹੋਵੇ।

ਮੇਰੀ ਪ੍ਰੋੜਤਾ ਕਰਦਿਆਂ ਪ੍ਰਿੰਸੀਪਲ ਜੋਧ ਸਿੰਘ ਜੀ ਨੇ ਫੁਰਮਾਇਆ ਸੀ। ਸਿੱਖ ਸੰਗਤਾਂ ਨੂੰ ਇਹ ਨਿਸ਼ਚਾ ਕਰਨਾ ਲੋੜੀਦਾ ਹੈ ਕਿ ਜਦੋਂ ਦਮਦਮੇ ਵਾਲੀ ਅਸਲ ਬੀੜ ਵੱਡੇ ਘੱਲੂਘਾਰੇ ਸਮੇਂ ਅਬਦਾਲੀ ਲੈ ਗਿਆ ਸੀ ਤਦ ਬਾਕੀ ਸਾਡੇ ਪਾਸ ਹੋਰ ਕੋਈ ਮੁਢਲਾ ਧੁਰਾ ਸਿਵਾਏ ਇਸ ਬੀੜ ਦੇ ਹੈ ਨਹੀਂ ਸੀ। ਸੋ ਹਰ ਕੀਮਤ ਪਰ ਗੁਰਬਾਣੀ ਦਾ ਖੋਜ ਆਧਾਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਹਰ ਫੈਸਲੇ ਦਾ ਮੂਲ ਆਧਾਰ ਕੇਵਲ ਇਹ ਕਰਤਾਰਪੁਰ ਵਾਲੀ ਬੀੜ ਹੀ ਹੈ।

ਇਹ ਗੱਲ ਕਾਫੀ ਦੇਰ ਸਿੱਖ ਜਗਤ ਲਈ ਸਿਰ ਦਰਦੀ ਦਾ ਕਾਰਨ ਬਣੀ ਰਹੀ। ਸ਼੍ਰੋਮਣੀ ਕਮੇਟੀ ਆਪਣੀਆਂ ਛਪੀਆਂ ਬੀੜਾਂ ਲੋਕਾਂ ਨੂੰ ਸਸਤੀਆਂ ਹੋਣ ਕਾਰਨ ਬਹੁਤ ਦੇ ਸਕਦੀ ਸੀ। ਪਦ ਛੇਦ ਹੋਣ ਕਾਰਨ ਲੋਕ ਉਨ੍ਹਾਂ ਨੂੰ ਪੜ੍ਹ ਵੀ ਆਸਾਨੀ ਨਾਲ ਸਕਦੇ ਸਨ। ਫਿਰ ਇਸ ਨਾਲ ਬਾਹਰ ਲੋਕਾਂ ਵਲੋਂ

ਛਪੀਆਂ ਹੋਈਆਂ ਬੀੜਾਂ ਨੂੰ ਵੀ ਨੁਕਸਾਨ ਹੋ ਰਿਹਾ ਸੀ, ਜਿਸ ਕਾਰਣ ਦੋਹੀਂ ਪਾਸੀਂ ਕਾਫੀ ਖਿਚਾ ਖਿਚੀ ਸੀ। ਇਕ ਪਾਸੇ ਮੋਢੀ ਸ਼੍ਰੋਮਣੀ ਕਮੇਟੀ ਅਤੇ ਦੂਸਰੇ ਪਾਸੇ ਕੌਮ ਦੇ ਵਿਦਵਾਨ ਤੇ ਸੰਤ ਸਮਾਜ ਸੀ। ਸੰਤ ਹਰੀ ਸਿੰਘ ਜੀ ਕਹਾਰਪੁਰੀ ਪ੍ਰਧਾਨ ਸਨ ਪਰ ਅਸਲ ਵਿਚ ਸਾਰੀ ਕਾਰਵਾਈ ਦੀ ਜ਼ਿੰਮੇਦਾਰੀ ਸਮਾਜ ਨੇ ਸੰਤ ਈਸ਼ਰ ਸਿੰਘ ਜੀ ਨੂੰ ਮੀਤ ਪ੍ਰਧਾਨ ਬਣਾ ਕੇ ਉਨ੍ਹਾਂ ਪਰ ਪਾ ਦਿਤੀ ਸੀ। ਇਸ ਸਬੰਧ ਵਿਚ ਕਈ ਵੱਡੀਆਂ ਮੀਟਿੰਗਾਂ ਕਰਮਸਰ ਹੀ ਹੁੰਦੀਆਂ ਸਨ ਕਿਉਂਕਿ ਹੋਰ ਸਥਾਨਾਂ ਪਰ ਸੰਤ ਸਮਾਜ ਦੇ ਆਏ ਹੋਏ ਸੰਤ ਮਹਾਤਮਾ ਦੀ ਸੇਵਾ ਤੇ ਸੰਭਾਲ ਘਟ ਹੀ ਹੁੰਦੀ ਸੀ। ਜੋ ਮੀਟਿੰਗ ਰਾੜੇ ਸਾਹਿਬ ਕਰਮਸਰ ਵਿਖੇ ਹੋਈ ਉਸ ਸਮੇਂ ਕੌਮ ਦੇ ਸਾਰੇ ਹੀ ਧਾਰਮਕ ਆਗੂ ਰਾੜੇ ਸਾਹਿਬ ਜੁੜੇ ਸਨ। ਸ਼੍ਰੋਮਣੀ ਕਮੇਟੀ ਵਲੋਂ ਪ੍ਰਿੰਸੀਪਲ ਹਰਭਜਨ ਸਿੰਘ ਜੀ, ਸਿੱਖ ਮਿਸ਼ਨਰੀ ਕਾਲਜ, ਨੇ ਸੰਤ ਜੀ ਮਹਾਰਾਜ ਪਾਸ ਸ਼੍ਰੋਮਣੀ ਕਮੇਟੀ ਦਾ ਪੱਖ ਪੇਸ਼ ਕੀਤਾ ਸੀ ਜਿਸਨੂੰ ਸੁਣ ਕੇ ਸੰਤ ਮਹਾਰਾਜ ਜੀ ਨੇ ਫੁਰਮਾਇਆ ਸੀ।

ਸਜਣੋਂ ਸਾਡਾ ਆਪਣਾ ਕੋਈ ਖਾਸ ਨਿਸ਼ਾਨਾ ਇਸ ਗੱਲ ਬਾਰੇ ਨਹੀਂ ਹੈ। ਮੈਂ ਨਵੇਂ ਤੇ ਪੁਰਾਣੇ ਦੋਵੇਂ ਹੀ ਵਿਚਾਰ ਸੁਣੇ ਹਨ। ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਨਮਸਕਾਰ ਕਰਕੇ ਜੀਵਨ ਕਲਿਆਣ ਲਈ ਉਨ੍ਹਾਂ ਰਾਹੀਂ ਰਸਤਾ ਲੱਭਦੇ ਹਾਂ, ਪਰ ਜੇਕਰ ਇਹ ਨਿਸ਼ਚਾ ਹੀ ਉਡ ਜਾਵੇ ਕਿ ਇਹ ਗੁਰੂ ਗ੍ਰੰਥ ਸਾਹਿਬ ਗੁਰੂ ਸਾਹਿਬਾਨ ਦੇ ਆਸ਼ੇ ਤੇ ਅਸਲ ਸਥਾਪਨ ਕੀਤੇ ਗੁਰੂ ਗ੍ਰੰਥ ਹੀ ਨਹੀਂ ਫਿਰ ਦੱਸੋ ਇਸ ਦੁਬਿਧਾ ਦਾ ਜੋ ਭਿਆਨਕ ਨਤੀਜਾ ਨਿਕਲੇਗਾ ਉਸਦੀ ਜ਼ਿੰਮੇਵਾਰੀ ਕਿਸਦੇ ਸਿਰ ਹੋਵੇਗੀ। ਸੰਤ ਜੀ ਮਹਾਰਾਜ ਨੇ ਅੱਗੇ ਕਿਹਾ।

ਜਿੰਨੀ ਵੀ ਜਲਦੀ ਹੋ ਸਕੇ ਸਾਨੂੰ ਇਹ ਫੈਸਲਾ ਕਰਨਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਕਿਸੇ ਵੀ ਤਰ੍ਹਾਂ ਦੋ ਨਹੀਂ ਹਨ। ਇਹ ਇਕ ਹੈ ਤੇ ਇਸਦੀ ਬਣਤਰ ਲਿਖਣ ਸ਼ੈਲੀ ਤੇ ਮੰਗਲ ਬਾਣੀ ਸਭ ਬਰਾਬਰ ਹੈ। ਜੇ ਇਹ ਫੈਸਲਾ ਜਿਤਨੀ ਹੀ ਦੇਰ ਨਾਲ ਹੋਵੇ ਉਤਨਾ ਹੀ ਖਤਰਨਾਕ ਵੀ ਹੈ ਤੇ ਕੌਮ ਲਈ ਮਾਰੂ ਵੀ ਹੈ। ਸ਼ਬਦ ਆਧਾਰਤ ਮਨੁੱਖ ਕੇਵਲ ਉਸੇ ਹੀ ਆਸਰੇ ਨਾਲ ਜੀਵਨ ਦੀ ਡੋਰ ਬਾਣੀ ਨਾਲ ਜੋੜਦੇ ਹਨ ਕਿ ਇਹ ਧੁਰ ਦੀ ਆਈ ਹੋਈ ਰੱਬੀ ਬਾਣੀ ਹੈ। ਫਿਰ ਇਹ ਰੋਜ਼ ਦਾ ਝਗੜਾ ਕਿ ਇਸ ਦੇ ਮੰਗਲ ਹੀ ਦਰੁਸਤ ਨਹੀਂ, ਇਸ ਦੀ ਲਿਖਣ ਤੇ ਪੜ੍ਹਨ ਦੀ ਸ਼ੈਲੀ ਹੀ ਇਕ ਨਾ ਹੋਵੇ ਤਦ ਇਹ ਇਕ ਅਧੂਰਾ ਹੀ ਖਿਆਲ ਬਣ ਕੇ ਰਹਿ ਜਾਏਗਾ। ਸਾਨੂੰ ਇਸ ਗੱਲ ਨਾਲ ਬਹਿਸ ਨਹੀਂ ਕਿ ਦਰੁਸਤ ਤੇ ਗਲਤ ਕੌਣ ਹੈ। ਪਰ ਇਸ ਗੱਲ ਦਾ ਅਫਸੋਸ ਹੈ ਕਿ ਤੁਹਾਡੀ ਇਸ ਬਹਿਸ ਦਾ ਆਮ ਗਰੀਬ ਸਿੱਖ ਦੇ ਸ੍ਰੀ ਗ੍ਰੰਥ ਸਾਹਿਬ ਤੇ ਕਾਇਮ ਹੋਏ ਆਮ ਨਿਸ਼ਚੇ ਪਰ ਕੀ ਅਸਰ ਪਵੇਗਾ?

ਇਕ ਕਹਾਵਤ ਹੈ ਕਿ ਅੰਜੀਲ ਨੂੰ ਯਸੂਹ ਮਸੀਹ ਤੋਂ ਪਿਛੋਂ ਉਨ੍ਹਾਂ ਪ੍ਰਚਾਰਕਾਂ ਸੇਂਟ ਕਲਾਸ ਨੇ ਜੁੜ ਕੇ ਬਣਾਇਆ ਤੇ ਇਕੋ ਹੀ ਵਾਰ ਉਸ ਨੂੰ ਕਾਇਮ ਕਰਕੇ ਫਿਰ ਉਨ੍ਹਾਂ ਅੰਦਰ ਕੋਈ ਵੀ ਫਰਕ ਨਹੀਂ ਆਉਣ ਦਿਤਾ। ਪਰ ਸਾਡੀ ਕੌਮ ਤਾਂ ਭਾਗਠ ਹੈ ਕਿ ਉਨ੍ਹਾਂ ਨੇ ਆਪ ਨਹੀਂ ਸਗੋਂ ਇਹ ਅਮੋਲ ਰਤਨਾਂ ਦਾ ਭੰਡਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਆਪ ਹੀ ਸਤਿਗੁਰਾਂ ਨੇ ਆਪਣੀ ਮਿਹਰ ਕਰਕੇ ਇਸ ਨੂੰ ਆਖਰੀ ਸ਼ਕਲ ਦੇ ਦਿਤੀ ਤੇ ਉਹੀ ਸਾਡੇ ਪਰਮ ਸਤਿਕਾਰ ਦਾ ਪਾਤਰ ਹੈ। ਇਸ ਬਾਰੇ ਦੋ ਰੰਗੀ ਤੇ ਦੋ ਚਿਤੀ ਕੌਮ ਲਈ ਮਾਰੂ ਤੇ ਤਬਾਹ ਕੁਨ ਨਤੀਜੇ ਪੈਦਾ ਕਰ ਸਕਦੀ ਹੈ।

ਇਸੇ ਹੀ ਦ੍ਰਿੜ੍ਹ ਨਿਸ਼ਚੇ ਨੇ ਆਖਰ ਸਫਲਤਾ ਪ੍ਰਾਪਤ ਕੀਤੀ ਤੇ ਸ਼੍ਰੋਮਣੀ ਕਮੇਟੀ ਨੇ ਫਿਰ ਸਿੱਖ ਵਿਦਵਾਨਾਂ ਤੇ ਖਾਸ ਕਰ ਸੰਤ ਸਮਾਜ ਦੇ ਮੋਢੀ ਮੁਖੀਆਂ ਤੇ ਧੁਰੰਧਰ ਵਿਦਿਆ ਪੁੰਜ ਵਿਦਵਾਨਾਂ ਦੀ ਰਾਏ ਅਨੁਸਾਰ ਮਹਾਰਾਜ ਜੀ ਦੇ ਬਣਾਏ ਬਲਾਕਾਂ ਦੀਆਂ ਲਾਈਨਾਂ ਤੇ ਮੰਗਲਾਚਰਣ ਜਿਨ੍ਹਾਂ ਬਾਰੇ ਕਿ ਕਿਸੇ ਨੂੰ ਕੋਈ ਵੀ ਇਤਰਾਜ਼ ਸੀ, ਬਦਲ ਦਿਤੇ। ਇਸ ਨਾਲ ਸਭ ਤੋਂ ਵੱਧ ਫਾਇਦਾ ਇਹ ਹੋਇਆ ਕਿ ਹੁਣ ਕਿਸੇ ਨੂੰ ਸਿੱਖ ਧਰਮ ਵਿਰੁੱਧ ਇਸ ਪੱਖ ਤੋਂ ਵਿਚਾਰ ਕਰਨ ਦਾ ਸਮਾਂ ਨਹੀਂ ਮਿਲੇਗਾ ਕਿ ਇਨ੍ਹਾਂ ਦਾ ਇਸ਼ਟ ਹੀ ਇਕੋ ਨਹੀਂ ਹੈ ਤੇ ਇਨ੍ਹਾਂ ਦਾ ਧਾਰਮਿਕ ਗ੍ਰੰਥ ਵੀ ਦੋ ਤਰ੍ਹਾਂ ਦਾ ਹੈ। ਇਸ ਸਫਲਤਾ ਦਾ ਸਿਹਰਾ ਸੰਤ ਜੀ ਮਹਾਰਾਜ ਦੇ ਸਿਰ ਹੈ।

## ਅੰਮ੍ਰਿਤ ਪ੍ਰਚਾਰ

ਸੰਤ ਈਸ਼ਰ ਸਿੰਘ ਜੀ ਮਹਾਰਾਜ ਦਾ ਮੁੱਖ ਉਦੇਸ਼ ਲੋਕਾਂ

ਨੂੰ ਨਾਮ ਬਾਣੀ ਦਾ ਉਪਦੇਸ਼ ਤੇ ਫਿਰ ਅੰਮ੍ਰਿਤ ਪਾਨ ਕਰਾ ਕੇ ਗੁਰੂ ਨਾਲ ਜੋੜਨਾ ਹੈ। ਉਨ੍ਹਾਂ ਨੇ ਜਿਸ ਦਿਨ ਤੋਂ ਖੁਲ੍ਹੇ ਦੀਵਾਨ ਆਰੰਭ ਕੀਤੇ ਹਨ ਹਰ ਸਮੇਂ ਕੇਵਲ ਇਕ ਅਪੀਲ ਲੋਕਾਂ ਅੱਗੇ ਕਰਦੇ ਹਨ ਕਿ ਉਹ ਨਾਮ ਬਾਣੀ ਦੇ ਅਭਿਆਸੀ ਬਣਨ। ਨਸ਼ਿਆਂ ਦਾ ਤੇ ਖਾਸ ਕਰ ਸ਼ਰਾਬ ਦਾ ਪ੍ਰੀਤਿਆਗ ਕਰਨ। ਪਹਿਲਾਂ ਪਹਿਲ ਤਾਂ ਸੰਤ ਜੀ ਮਹਾਰਾਜ ਦੀ ਇਹ ਕਈ ਸਾਲ ਧਾਰਨਾ ਰਹੀ ਸੀ ਕਿ ਉਹ ਪ੍ਰਸ਼ਾਦਿ ਹੀ ਉਸ ਆਦਮੀ ਦਾ ਗ੍ਰਹਿਣ ਕਰਦੇ ਸਨ ਜੋ ਪ੍ਰਣ ਲਵੇ ਕਿ ਉਹ ਅੱਗੇ ਨੂੰ ਸ਼ਰਾਬ ਨਹੀਂ ਪੀਵੇਗਾ। ਸੰਤ ਜੀ ਮਹਾਰਾਜ ਇਹ ਵਿਸ਼ਵਾਸ਼ ਰਖਦੇ ਹਨ ਕਿ ਜੋ ਆਦਮੀ ਸ਼ਰਾਬ ਨਹੀਂ ਪੀਂਦਾ ਉਹ ਅੱਧੇ ਤੋਂ ਵੱਧ ਐਬਾਂ ਤੋਂ ਆਪ ਹੀ ਬਚ ਜਾਂਦਾ ਹੈ। ਸ਼ਰਾਬ ਸੌ ਖਰਾਬੀਆਂ ਦਾ ਮੂਲ ਹੈ। ਇਸ ਨਾਲ ਮਨੁੱਖ ਦਾ ਮਨ ਵਿਕਾਰੀ ਤੇ ਹੰਕਾਰੀ ਹੋ ਕੇ ਖਾਹਮਖਾਹ ਹੀ ਲੋਕਾਂ ਨਾਲ ਧੱਕੇ ਕਰਦਾ ਫਿਰਦਾ ਹੈ। ਜੋ ਕਦੇ ਵੀ ਉਪਾਧੀ ਨਹੀਂ ਕਰਦਾ ਉਹ ਸ਼ਰਾਬ ਪੀਣ ਉਪਰੰਤ ਕਰ ਬਹੇਗਾ।

ਸੋ ਜੇਕਰ ਮਨ ਨੂੰ ਕਰਮਬਧ ਤੇ ਨਿਯਮਬੱਧ ਕਰ ਲਵੀਏ ਤਦ ਸਤਿਗੁਰਾਂ ਦੇ ਡਰ ਕਰਕੇ ਫਿਰ ਮਨ ਦੀ ਭਾਵਨਾ ਕਰਕੇ ਉਤਮ ਗੁਣਾਂ ਦੇ ਧਾਰਣੀਯ ਹੋ ਸਕਣ ਕੀ ਆਸ਼ਾ ਕੀਤੀ ਜਾ ਸਕਦੀ ਹੈ, ਉਹ ਇਹ ਪ੍ਰਪੱਕ ਨਿਸ਼ਚਾ ਕਰਦੇ ਹਨ ਕਿ ਹਰ ਕਿਸੇ ਨੂੰ ਗੁਰੂ ਵਾਲਾ ਹੋਣਾ ਲੋੜੀਦਾ ਹੈ ਤੇ ਸਿੱਖੀ ਅੰਦਰ ਸਿਵਾਏ ਅੰਮ੍ਰਿਤ ਪਾਨ ਕਰਨ ਦੇ ਕੋਈ ਪ੍ਰਾਣੀ ਵੀ ਹੋਰ ਕਿਸੇ ਢੰਗ ਨਾਲ ਗੁਰੂ ਵਾਲਾ ਨਹੀਂ ਹੋ ਸਕਦਾ, ਸਿੱਖੀ ਅੰਦਰ ਹੀ ਕਈ ਸੰਪਰਦਾਵਾਂ ਤਾਂ ਮੰਤ੍ਰ ਕੰਨ ਅੰਦਰ ਦੇ ਕੇ ਜਾਂ ਫਿਰ ਚਰਨਾਂ ਦਾ ਪਾਣੀ ਪਿਲਾ ਕੇ ਸਿੱਖ ਬਣਾ ਲੈਂਦੀਆਂ ਹਨ, ਪਰ ਇਹ ਗੁਰ ਖਾਲਸਾ ਪੰਥ ਦੀ ਪਰੰਪਰਾ ਤੇ ਸ੍ਰੀ ਕਲਗੀਧਰ ਪਾਤਸ਼ਾਹ ਦੇ ਤੋਰੇ ਹੋਏ ਪੰਥਕ ਅਸੂਲਾਂ ਦੇ ਹੀ ਬਿਲਕੁਲ ਉਲਟ ਹੈ। ਕਲਗੀਧਰ ਪਾਤਸ਼ਾਹ ਦੇ ਬੇੜੇ ਪਰ ਸਵਾਰ ਹੋਣ ਦਾ ਇਕੋ ਹੀ ਢੰਗ ਹੈ ਤੇ ਉਹ ਹੈ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਪਾਨ ਕਰਨਾ। ਹਰ ਦੀਵਾਨ ਦੀ ਸਮਾਪਤੀ ਪਿਛੋਂ ਅੰਮ੍ਰਿਤ ਪ੍ਰਚਾਰ ਸੰਤ ਜੀ ਮਹਾਰਾਜ ਦੇ ਤਿਆਰ ਬਰ ਤਿਆਰ ਸਾਥੀ ਕਰਦੇ ਹਨ। ਫਿਰ ਇਹ ਹਰ ਦੀਵਾਨ ਦਾ ਨਿਚੋੜ ਹੀ ਸਮਝੋ ਕਿ ਹਜ਼ਾਰਾਂ ਪ੍ਰਾਣੀ ਹਰ ਸਾਲ ਹੀ ਸਤਿਗੁਰਾਂ ਦੀ ਸਿੱਖੀ ਅੰਦਰ ਨਵੇਂ ਸ਼ਾਮਲ ਹੁੰਦੇ ਹਨ। ਗਿਆਨੀ ਬਾਦਲ ਸਿੰਘ ਜੋ ਬਹੁਤ ਸਮਾਂ ਤਕ ਯੂ.ਪੀ. ਸਿੱਖ ਮਿਸ਼ਨ ਦੇ ਇੰਚਾਰਜ ਰਹੇ, ਜਿਨ੍ਹਾਂ ਨੇ ਬਹੁਤ ਹੀ ਪਹਿਲਾਂ ਇਸ ਕਾਰਜ ਨੂੰ ਸਿਰੇ ਚੜ੍ਹਾਇਆ ਤੇ ਕਈ ਹਜ਼ਾਰ ਪ੍ਰਾਣੀ ਸਿੰਘ ਸਜਾਏ ਹੋਣਗੇ ਤੇ ਹਾਪੜ ਦੀਵਾਨ ਸਮੇਂ ਇਹ ਗੱਲ ਕਹੀ ਸੀ, ਮੈਂ ਦਾਹਵੇ ਨਾਲ ਇਹ ਗੱਲ ਕਹਿ ਸਕਦਾ ਹਾਂ ਕਿ ਇਕ ਹਜ਼ਾਰ ਸਾਡੇ ਵਰਗੇ ਪ੍ਰਚਾਰਕ ਇਕ ਸਾਲ ਪੂਰੀ ਮਿਹਨਤ ਕਰਕੇ ਜਿੰਨੇ ਲੋਕਾਂ ਨੂੰ ਅੰਮ੍ਰਿਤ ਪਾਨ ਕਰਾ ਕੇ ਸਤਿਗੁਰਾਂ ਦੇ ਨਾਮ ਲੇਵਾ ਬਣਨ ਲਈ ਤਿਆਰ ਨਹੀਂ ਕਰ ਸਕਦੇ ਜਿਤਨੇ ਕਿ ਸੰਤ ਈਸ਼ਰ ਸਿੰਘ ਜੀ ਮਹਾਰਾਜ ਦੇ ਇਕੋ ਹੀ ਪ੍ਰਚਾਰ ਦਾ ਸਦਕਾ ਲੋਕ ਅੰਮ੍ਰਿਤ ਪਾਨ ਕਰਕੇ ਸਿੱਖੀ ਧਾਰਨ ਕਰਦੇ ਹਨ। ਅਸੀਂ ਪ੍ਰਚਾਰ ਬਾਹਰੋਂ ਕਰਦੇ ਹਾਂ ਤੇ ਹਰ ਇਕ ਆਦਮੀ ਇਹ ਜਾਣਦਾ ਹੈ ਕਿ ਮੇਰਾ ਨੌਕਰ ਹੋ ਕੇ ਧਰਮ ਹੀ ਹੈ ਕਿ ਲੋਕਾਂ ਨੂੰ ਇਸ ਕਾਰਜ ਲਈ ਪ੍ਰੇਰਨਾ ਕਰਾਂ। ਪਰ ਇਹ ਪਰਮ ਸੰਤ ਜਦੋਂ ਹਰੀ ਕੀਰਤਨ ਕਰਕੇ ਫਿਰ ਹਰੀ ਸਿਮਰਨ ਦੀਆਂ ਲਹਿਰਾਂ ਪੈਦਾ ਕਰਦੇ ਹਨ, ਉਸ ਨੂੰ ਸੁਣ ਕੇ ਆਮ ਸੰਸਾਰ ਦੀ ਗਰਮੀ ਤਪਸ਼ ਤੇ ਵਿਕਾਰਾਂ ਦਾ ਮਾਰਿਆ ਹੋਇਆ ਮਨੁੱਖ ਉਸ ਕੀਰਤਨ ਤੋਂ ਸ਼ਾਂਤ ਹੋ ਕੇ ਸਦੀਵੀ ਸੁਖ ਦੀ ਤਲਾਸ਼ ਹਿਤ ਮਹਾਂਪੁਰਖਾਂ ਵਲ ਨੂੰ ਭਜਦਾ ਹੈ, ਮਹਾਂਪੁਰਖ ਉਸ ਸਦੀਵੀ ਸ਼ਾਂਤੀ ਦੀ ਭਾਲ ਕਰਨਹਾਰੇ ਮਨੁੱਖ ਨੂੰ ਕਲਗੀ ਵਾਲੇ ਗੁਰੂ ਦੇ ਲੜ ਲਗਣ ਦੀ ਪ੍ਰੇਰਨਾ ਕਰਦੇ ਹਨ ਤੇ ਸਵਾਏ ਅੰਮ੍ਰਿਤ ਪਾਨ ਕਰਨ ਦੇ ਹੋਰ ਕਿਧਰੋਂ ਅਸਲ ਸੁਖ ਨਹੀਂ ਦਸਦੇ, ਤਦ ਉਹ ਸਿਰ ਨਿਵਾ ਕੇ ਹੀ ਸਤਿਗੁਰਾਂ ਦੀ ਸ਼ਰਣ ਗ੍ਰਹਿਣ ਕਰਦਾ ਹੈ। ਇਸ ਢੰਗ ਨਾਲ ਸੰਤ ਜੀ ਮਹਾਰਾਜ ਨੇ ਸਿੱਖੀ ਦਾ ਪ੍ਰਚਾਰ ਕੀਤਾ ਹੈ, ਉਸਦੀ ਮਿਸਾਲ ਕਿਸੇ ਵੀ ਇਕ ਵਿਅਕਤੀ ਨਾਲ ਨਹੀਂ ਦਿਤੀ ਜਾ ਸਕਦੀ।

ਪਿਛਲੇ ਚਾਲੀ ਸਾਲ ਤੋਂ ਤਕਰੀਬਨ ਹਰ ਮਹੀਨੇ ਤੇ ਕਈ ਵਾਰੀ ਮਹੀਨੇ ਵਿਚ ਚਾਰ ਵਾਰੀ ਅੰਮ੍ਰਿਤ ਦੀ ਦਾਤ ਲੋਕਾਂ ਨੂੰ ਪ੍ਰਾਪਤ ਹੁੰਦੀ ਹੈ। ਉਸ ਅੰਦਰ ਕੋਈ ਸੌ ਸੌ, ਦੋ ਦੋ ਸੌ ਤਕ ਪ੍ਰਾਣੀ ਅੰਮ੍ਰਿਤ ਪਾਨ ਕਰਦੇ ਹਨ। ਕਿਸੇ ਵੀ ਦੀਵਾਨ ਦੀ ਸਫਲਤਾ ਦਾ ਅੰਦਾਜ਼ਾ ਇਸੇ ਹੀ ਗੱਲ ਤੋਂ ਲਗਾਇਆ ਜਾਂਦਾ ਹੈ ਕਿ ਉਥੇ ਕਿਤਨੇ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਹੈ। ਸੰਤ ਜੀ ਮਹਾਰਾਜ ਦੇ ਉਨ੍ਹਾਂ ਸਾਥੀਆਂ ਤੋਂ ਜੋ ਅੱਜਕਲ੍ਹ ਜਥੇ ਨਾਲ ਹਨ ਤੇ ਅੰਮ੍ਰਿਤ ਪ੍ਰਚਾਰ ਵਿਚ ਹਿੱਸੇਦਾਰ ਬਣਦੇ ਹਨ। ਪਿਛਲੇ ਦੱਸਾਂ ਸਾਲਾਂ ਅੰਦਰ ਹੀ ਜੋ 8 ਮਾਘ ਭਾਵ ਜਨਵਰੀ 1970 ਨੂੰ ਹੀ ਖਤਮ ਹੋਏ ਦੋ ਲੱਖ ਸਤਰ ਹਜ਼ਾਰ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਹੈ।

ਸੰਤ ਜੀ ਮਹਾਰਾਜ ਦੇ ਜਥੇ ਪਾਸੋਂ ਅੰਮ੍ਰਿਤਪਾਨ ਕਰਨ ਦਾ ਇਕ ਵਾਧਾ ਹੋਰ ਵੀ ਹੈ ਕਿ ਉਹ ਹਰ ਪ੍ਰਾਣੀ ਨੂੰ ਜੋ ਅੰਮ੍ਰਿਤ ਦਾ ਧਾਰਣੀਯ ਹੈ, ਨਸ਼ਿਆਂ ਤੋਂ ਬਚਣ ਤੇ ਫਿਰ ਮਾਸ ਸ਼ਰਾਬ ਤੋਂ ਬਚਣ ਦੀ ਖਾਸ ਹਦਾਇਤ ਕਰਦੇ ਹਨ। ਆਪ ਜੀ ਦਾ ਵਿਚਾਰ ਹੈ ਕਿ ਖੁਰਾਕ ਉਹ ਖਾਣੀ ਚਾਹੀਦੀ ਹੈ ਜੋ ਮਨੁੱਖ ਨੂੰ ਤਾਮਸੀ ਤੇ ਵਿਕਾਰੀ ਨਾ ਬਣਾਵੇ। ਇਹ ਗਲਤ ਹੈ ਕਿ ਕੇਵਲ ਮਾਸ ਅਹਾਰੀ ਦੀ ਹੀ ਸਿਹਤ ਠੀਕ ਰਹਿ ਸਕਦੀ ਹੈ। ਸਗੋਂ ਉਹ ਅਹਾਰ ਮਿਹਦਾ ਤੇ ਸਰੀਰਕ ਰੋਗ ਪੈਦਾ ਕਰਨ ਹਿਤ ਬਹੁਤਾ ਸਹਾਈ ਹੁੰਦਾ ਹੈ। ਇਸ ਦੇ ਨਾਲ ਦੂਸਰੀ ਖੁਰਾਕ ਜੋ ਸਬਜ਼ੀ ਫਲਾਂ ਤੇ ਦੁੱਧ ਘਿਉ ਦੀ ਹੈ ਨਾਲ ਸਰੀਰਕ ਬਲ ਵੀ ਵਧਦਾ ਹੈ ਤੇ ਬੁੱਧੀ ਅੰਦਰ ਨਿਰਮਲ ਵਿਚਾਰ ਵੀ ਪ੍ਰਬਲ ਹੁੰਦੇ ਹਨ।

ਸੋ ਸੱਚ ਕਰਣੀ ਤੇ ਸੱਚੀ ਰਹਿਤ ਹੀ ਕਿਸੇ ਉਤਮ ਮਨੁੱਖ ਦੀ ਪਹਿਚਾਣ ਹੈ। ਮਹਾਂਪੁਰਖ ਇਸ ਦੀ ਕੇਵਲ ਇਕੋ ਹੀ ਪਹਿਚਾਣ ਰਖਦੇ ਹਨ ਕਿ ਉਹ ਅੰਮ੍ਰਿਤਧਾਰੀ ਹੋ ਕੇ ਫਿਰ ਨਾਮ ਬਾਣੀ ਦਾ ਅਭਿਆਸੀ ਹੈ ਕਿ ਨਹੀਂ।

ਸੰਤ ਜੀ ਮਹਾਰਾਜ ਉਸ ਜਮਾਤ ਨਾਲ ਦੂਰ ਦਾ ਵੀ ਵਾਸਤਾ ਨਹੀਂ ਰਖਦੇ ਜੋ ਸਿੱਖੀ ਤੋਂ ਪਰ੍ਹੇ ਹੈ। ਇਕ ਵਾਰੀ ਇਕ ਸੰਪਰਦਾਏ ਦਾ ਅਖਾੜਾ ਡੇਰੇ ਆ ਗਿਆ ਇਨ੍ਹਾਂ ਨੇ ਬਾਹਰ ਹੀ ਡੇਰੇ ਲਗਾ ਦਿਤੇ ਤੇ ਸੰਤ ਮਹਾਰਾਜ ਨੂੰ ਇਹ ਖਬਰ ਪੁਚਾਈ ਕਿ ਅਸੀਂ ਆਏ ਹਾਂ। ਸੋ ਤੁਸੀਂ ਸਵਾਗਤ ਹਿਤ ਪੁਜੋ, ਸੰਤ ਕਿਸ਼ਨ ਸਿੰਘ ਮਹਾਰਾਜ ਨੇ ਜੋ ਡੇਰੇ ਦੀ ਆਤਮਾ ਹਨ ਤੇ ਸਾਰਾ ਇੰਤਜ਼ਾਮ ਕਰਦੇ ਹਨ, ਨੇ ਉਨ੍ਹਾਂ ਨੂੰ ਬਿਸਰਾਮ ਕਰਨ ਤੇ ਪ੍ਰਸ਼ਾਦ ਲੰਗਰ ਵਿਚੋਂ ਲੈਣ ਲਈ ਕਿਹਾ, ਅੱਗੋਂ ਉਹ ਵੀ ਤਕੜੇ ਸਨ, ਉਨ੍ਹਾਂ ਨੇ ਸਾਫ ਕਿਹਾ, ਤੱਕੋ ਸੰਤ ਜੀ, ਇਹ ਬਾਬਾ ਕਰਮ ਸਿੰਘ ਜੀ ਦੇ ਸੇਵਕਾਂ ਦਾ ਡੇਰਾ ਹੈ। ਇਥੇ ਆ ਕੇ ਸਾਡਾ ਹੱਕ ਹੈ ਕਿ

ਅਸੀਂ ਪੂਰੀ ਤਰ੍ਹਾਂ ਨਾਲ ਤੁਹਾਥੋਂ ਪੂਜਾ ਵਿਧਾਨ ਅਨੁਸਾਰ ਲਵੀਏ ਤੇ ਫਿਰ ਨਾਲ ਹੀ ਪੱਕੇ ਭੰਡਾਰੇ ਲਈ ਵੀ ਕਹੀਏ।

ਸੰਤ ਕਿਸ਼ਨ ਸਿੰਘ ਜੀ ਨੇ ਹਸ ਕੇ ਕਿਹਾ, ਦੇਖੋ, ਸੰਤ ਜੀ! ਇਹ ਤਿਆਰ ਬਰ ਤਿਆਰ ਸਿੰਘਾਂ ਦਾ ਡੇਰਾ ਹੈ, ਇਥੇ ਪ੍ਰਧਾਨਤਾ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਹੀ ਹੈ। ਅਸੀਂ ਤਾਂ ਅੰਮ੍ਰਿਤਧਾਰੀ ਰਹਿਤ ਮਰਿਆਦਾ ਅਨੁਸਾਰ ਜੀਵਨ ਬਸਰ ਕਰਦੇ ਹਾਂ। ਕਿਸੇ ਢਿੱਲੇ ਮੱਠੇ ਨਾਲ ਸਾਡਾ ਕੋਈ ਵੀ ਵਾਸਤਾ ਨਹੀਂ ਹੈ। ਤੁਸੀਂ ਮਿਹਰਬਾਨੀ ਕਰਕੇ ਪ੍ਰਸ਼ਾਦ ਲੰਗਰ ਵਿਚ ਛਕ ਸਕਦੇ ਹੋ। ਬਾਕੀ ਕੱਚਾ ਭੰਡਾਰਾ ਅਸੀਂ ਕਦੇ ਕਰਦੇ ਹੀ ਨਹੀਂ ਉਹ ਸਦਾ ਹੀ ਪੱਕ ਕੇ ਸੰਗਤਾਂ ਨੂੰ ਵਰਤਦਾ ਹੈ, ਤੁਸੀਂ ਵੀ ਛਕ ਸਕਦੇ ਹੋ। ਉਨ੍ਹਾਂ ਸਾਧੂਆਂ ਦੇ ਇਕ ਆਗੂ ਨੇ ਕਿਹਾ, ਪੱਕੇ ਭੰਡਾਰੇ ਦਾ ਅਰਥ ਤਲਿਆ ਹੋਇਆ ਪਕਵਾਨ ਹੈ ਜੋ ਕਿ ਹਰ ਡੇਰੇ ਦੇ ਮਹੰਤ ਸਾਨੂੰ ਦਿੰਦੇ ਹਨ। ਤੁਹਾਡਾ ਵੀ ਫਰਜ਼ ਹੈ ਕਿ ਡੇਰੇ ਵਲੋਂ ਅਖਾੜੇ ਦੀ ਕਾਰ ਭੇਟ ਵੀ ਹਾਜ਼ਰ ਕਰੋ ਤੇ ਮਾਹਲ ਪੂੜੇ ਵੀ ਤਿਆਰ ਕਰਵਾ ਕੇ ਛਕਾਓ।

ਛੋਟੇ ਮਹਾਰਾਜ ਜੀ ਫਿਰ ਖਿੜ ਖਿੜਾ ਕੇ ਹਸ ਪਏ ਤੇ ਫੁਰਮਾਇਆ। ਅਸੀਂ ਪ੍ਰਸ਼ਾਦਿ ਹਰ ਪ੍ਰਾਣੀ ਨੂੰ ਇਕੋ ਜਿਹਾ ਹੀ ਦਿੰਦੇ ਹਾਂ। ਕੋਈ ਤਫਰਕਾ (ਫਰਕ) ਨਹੀਂ ਰਖਦੇ ਤੇ ਪੂਜਾ ਕੇਵਲ ਅਕਾਲ ਪੁਰਖ ਦੀ ਹੀ ਕਰਦੇ ਹਾਂ, ਅਸੀਂ ਤਾਂ ਹਰ ਸੇਵਕ ਨੂੰ ਅੰਮ੍ਰਿਤਧਾਰੀ ਤਿਆਰ ਬਰ ਤਿਆਰ ਬਣਾ ਕੇ ਰਖਣਾ ਹੈ, ਫਿਰ ਜੇਕਰ ਤੁਹਾਡੀ ਪੂਜਾ ਕਰੀਏ ਤਦ ਉਹ ਸਾਡੀ ਸਾਰੀ ਕਾਰਵਾਈ ਨੂੰ ਜੋ ਰੋਜ਼ ਹੀ ਇਥੇ ਵਰਤਦੀ ਹੈ, ਉਸ ਕਰਮ ਨੂੰ ਜੋ ਅਸੀਂ ਜੀਵਨ ਸੁਧਾਰ ਤੇ ਆਤਮ ਕਲਿਆਣ ਹਿਤ ਸਾਰੀ ਦੁਨੀਆਂ ਨੂੰ ਦਿੰਦੇ ਹਾਂ ਉਹ ਸਾਰੀ ਹੀ ਝੂਠੀ ਤੇ ਗਲਤ ਹੋ ਕੇ ਰਹਿ ਜਾਏਗੀ। ਸੋ ਤੁਸੀਂ ਪ੍ਰਸ਼ਾਦਿ ਪਾਣੀ ਛਕੋ, ਆਰਾਮ ਕਰੋ ਤੇ ਫਿਰ ਜਿਸ ਵਕਤ ਵੀ ਤੁਸੀਂ ਠੀਕ ਸਮਝੋ ਅੱਗੇ ਨੂੰ ਚਲੇ ਜਾਣਾ। ਇਸ ਕਰਮਸਰ ਦੀ ਕਰਮ ਮਹਿਰਾਮਤ ਤਾਂ ਹਰ ਸਮੇਂ ਹਰ ਪ੍ਰਾਣੀ ਲਈ ਇਕੋ ਜਿਹੀ ਹੈ। ਫਿਰ ਜੇਕਰ ਲੰਗੋਟੀ ਵਾਲੇ ਲੋਕਾਂ ਦੀ ਹੀ ਅਸਾਂ ਗੁਰੂ ਜਾਣ ਕੇ ਪੂਜਾ ਕਰ ਦਿਤੀ, ਤਦ ਸਾਡੇ ਭੋਲੇ ਭਾਲੇ ਤੇ ਸਿੱਧੇ ਸਾਦੇ ਸਾਧੂ ਜੋ ਕਿ ਸਿੱਖੀ ਅਨੁਸਾਰ ਆਪਣਾ ਜੀਵਨ ਬਸਰ ਕਰਦੇ ਹਨ। ਹਿਰਦੇ ਅੰਦਰ ਨਾਮ ਹੈ ਤੇ ਫਿਰ ਮਿੱਟੀ ਨਾਲ ਮਿੱਟੀ ਹੋ ਕੇ ਸੇਵਾ ਕਰਕੇ ਹੀ ਆਪਣਾ ਜੀਵਨ ਉਤਮ ਬਣਾਉਣਾ ਚਾਹੁੰਦੇ ਹਨ, ਤੁਹਾਡੀ ਪੂਜਾ ਹੁੰਦੀ ਤੱਕ ਕੇ ਉਹ ਵੀ ਫਿਰ ਤੁਹਾਡੇ ਵਰਗੇ ਹੋ ਜਾਣਗੇ। ਫਿਰ ਕੌਣ ਪੰਜ ਪਿਆਰਿਆਂ ਤੋਂ ਅੰਮ੍ਰਿਤ ਪਾਨ ਕਰਕੇ ਇਹ ਰਹਿਤ ਮਰਿਆਦਾ ਤੇ ਕਰਮ ਬੰਧ ਜੀਵਨ ਬਸਰ ਕਰੇਗਾ?

ਗੱਲ ਸਪਸ਼ਟ ਹੈ ਕਿ ਸੰਤ ਈਸ਼ਰ ਸਿੰਘ ਤੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦਾ ਆਦਰਸ਼ ਸਾਫ ਹੈ ਕਿ ਉਹ ਲੋਕਾਂ ਅੰਦਰ ਨਿਰੋਲ ਸਿੱਖੀ ਨੂੰ ਹੀ ਪ੍ਰਚਾਰਨਾ ਚਾਹੁੰਦੇ ਹਨ।

ਸੰਤ ਈਸ਼ਰ ਸਿੰਘ ਜੀ ਮਹਾਰਾਜ ਜਦੋਂ 1952 ਵਿਚ ਅਫਰੀਕਾ ਗਏ। ਉਥੇ ਕੀਰਤਨ ਦੇ ਨਾਲ ਹੀ ਅੰਮ੍ਰਿਤ ਪ੍ਰਚਾਰ ਦਾ ਚੱਕਰ ਪੂਰੇ ਜ਼ੋਰ ਨਾਲ ਚਲਾਇਆ। ਅਫਰੀਕਾ ਤੋਂ ਆਏ ਹੋਏ ਇਕ ਸੱਜਣ ਨੇ ਮੈਨੂੰ ਦੱਸਿਆ ਜੋ ਕਿ ਅੰਮ੍ਰਿਤਸਰ ਸ਼ਹਿਰ ਦੇ ਰਹਿਣ ਵਾਲਾ ਤੇ ਮਿਸਤਰੀ ਸਿੰਘ ਸੀ ਤੇ ਬਹੁਤ ਦੇਰ ਤੋਂ ਉਥੇ ਹੀ ਹੈ।

ਮੈਂ ਪਿਛਲੇ ਤੀਹ ਸਾਲ ਤੋਂ ਨਿਰੋਬੀ ਹੀ ਰਹਿੰਦਾ ਹਾਂ, ਪੰਜਾਬ ਅੰਦਰੋਂ ਅਨੇਕਾਂ ਮਹਾਤਮਾ ਤੇ ਸੰਤ ਸਾਧ ਅਫਰੀਕਾ ਗਏ ਹਨ। ਨਾਮਧਾਰੀ ਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਵੀ ਹੋਏ ਹਨ। ਪਰ ਜੋ ਨਾਮ ਬਾਣੀ ਦਾ ਪਰਵਾਹ ਤੇ ਅੰਮ੍ਰਿਤ ਦੀ ਦਾਤ ਦੇ ਛੱਟੇ ਸੰਤ ਈਸ਼ਰ ਸਿੰਘ ਜੀ ਮਹਾਰਾਜ ਨੇ ਮਾਰੇ ਹਨ, ਉਹ ਹਰ ਇਕ ਦੇ ਵਸ ਦਾ ਰੋਗ ਨਹੀਂ। ਉਨ੍ਹਾਂ ਕਈ ਘਰਾਣਿਆਂ ਨੂੰ ਜੋ ਸਿੱਖੀ ਤੋਂ ਦੂਰ ਚਲੇ ਗਏ ਸਨ ਫਿਰ ਤੋਂ ਅੰਮ੍ਰਿਤਪਾਨ ਕਰਾਇਆ। ਨਿਰੋਬੀ ਅੰਦਰ ਹੀ ਸਰਦਾਰ ਚੰਨਣ ਸਿੰਘ ਜੀ ਰਹਿੰਦੇ ਸਨ, ਉਨ੍ਹਾਂ ਦੇ ਗ੍ਰਿਹਿ ਵਿਖੇ ਹੀ ਸੰਤ ਜੀ ਮਹਾਰਾਜ ਦਾ ਨਿਵਾਸ ਸਥਾਨ ਸੀ। ਸੈਂਕੜੇ ਪ੍ਰਾਣੀ ਰੋਜ਼ ਹੀ ਸਿਮਰਨ ਵਿਚ ਲਗਣ ਤੇ ਹਰੀ ਨਾਮ ਦੀ ਦਾਤ ਹਾਸਲ ਕਰਨ ਨੂੰ ਹਾਜ਼ਰ ਹੁੰਦੇ ਸਨ। ਸਭ ਤੋਂ ਵੱਡੀ ਗੱਲ ਜੋ ਕਿ ਸੰਤ ਜੀ ਮਹਾਰਾਜ ਵਿਚ ਲੋਕਾਂ ਨਾਲੋਂ ਵਖਰੀ ਸੀ ਉਹ ਹਰ ਕਿਸੇ ਨੂੰ ਆਪਣਾ ਗਰਵੀਦਾ ਬਣਾਂਦੀ ਸੀ, ਉਨ੍ਹਾਂ ਦੇ ਰਸੀਲੇ ਗਲੇ ਤੋਂ ਇਲਾਹੀ ਕੀਰਤਨ, ਤਿਆਗ, ਤਪ ਤੇ ਸਾਧਨ ਰੋਜ਼ਾਨਾ ਹੀ ਪ੍ਰਗਟਾਂਦਾ ਹੋਇਆ ਭਗਤੀ ਮਾਰਗ ਦਾ ਉਪਦੇਸ਼ ਸੀ। ਫਿਰ ਹਰ ਇਕ ਨੂੰ ਕਲਗੀਧਰ ਦੇ ਸੇਵਕ ਤੇ ਉਨ੍ਹਾਂ ਤੋਂ ਹੀ ਗਿਆਨ ਜੋਤ ਦੀ ਮੰਗ ਕਰਨ ਦੀ ਪਰੇਰਨਾ ਸੀ। ਇਨ੍ਹਾਂ ਗੁਣਾਂ ਤੋਂ ਬਿਨਾਂ ਇਕ ਵੱਡੀ ਗੱਲ ਹੋਰ ਸੀ ਜੋ ਕਿ ਹਰ ਇਕ ਨੂੰ ਹੀ ਆਪਣੇ ਵਲ ਖਿੱਚਣ ਦਾ ਕਾਰਣ ਸੀ ਉਹ ਸੀ ਆਪ ਜੀ ਦਾ ਕੋਈ ਅਪੀਲ ਨਾ ਕਰਨਾ, ਉਸ ਸਮੇਂ ਕਰਮਸਰ ਹਾਈ ਸਕੂਲ ਦੀ ਬਿਲਡਿੰਗ ਬਣ ਰਹੀ ਸੀ। ਬਹੁਤ ਸਾਰੇ ਸੱਜਣ ਇਹੀ ਸਮਝਦੇ ਸਨ ਕਿ ਸੰਤ ਜੀ ਮਹਾਰਾਜ ਇਸੇ ਹੀ ਕਾਰਜ ਲਈ ਉਗਰਾਹੀ ਕਰਨ ਅਫਰੀਕਾ ਗਏ ਹਨ। ਪਰ ਜਦੋਂ ਉਥੋਂ ਦੀਆਂ ਸੰਗਤਾਂ ਨੇ ਇਸ ਕੰਮ ਲਈ ਅਪੀਲ ਕਰਨ ਦੀ ਰਾਏ ਦਿਤੀ ਤਦ ਆਪ ਨੇ ਸਾਫ ਹੀ ਕਹਿ ਦਿਤਾ –

ਅਸੀਂ ਕਿਸੇ ਵੀ ਕੀਮਤ ਤੇ ਵੱਡਿਆਂ ਦਾ ਇਹ ਪ੍ਰਣ ਨਹੀਂ ਤੋੜਨਾ, ਮੰਗਣ ਨਾਂਹ ਜਾਣ ਦਾ ਨਿਯਮ ਨਹੀਂ ਤੋੜਨਾ ਤੇ ਸ਼ਰਣ ਆਇਆ ਦੀ ਪ੍ਰਤਿਪਾਲਣਾ ਕਰਨੀ ਹੈ।

ਇਸ ਤਰ੍ਹਾਂ ਸੰਤ ਜੀ ਮਹਾਰਾਜ ਨਾਮ ਬਾਣੀ ਦਾ ਚੱਕਰ ਚਲਾ ਕੇ ਅਫਰੀਕਾ ਤੋਂ ਵਾਪਸ ਆਏ। ਸਰਦਾਰ ਚੰਨਣ ਸਿੰਘ ਜੀ ਦੇ ਗ੍ਰਿਹਿ ਵਿਖੇ ਸੰਤ ਮਹਾਰਾਜ ਨੇ ਨਿਰੋਬੀ ਨਿਵਾਸ ਕੀਤਾ ਸੀ। ਉਥੇ ਹੀ ਮਹਾਰਾਜ ਪ੍ਰਤਾਪ ਸਿੰਘ ਜੀ ਟਿਕੇ ਸਨ। ਫਿਰ ਉਹ ਉਸ ਜਗ੍ਹਾ ਤੋਂ ਤੁਰਨ ਲੱਗੇ ਤਦ ਹੱਸ ਕੇ ਕਹਿਣ ਲੱਗੇ, "ਇਥੇ ਹੋਰ ਵੀ ਕਈ ਸੰਤ ਤੇ ਗਿਆਨੀ ਪ੍ਰਚਾਰਕ ਆਉਣਗੇ ਪਰ ਜਿਥੇ ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਦੀ ਤਾਰ ਖੜਕਦੀ ਹੈ ਉਥੇ ਹਰ ਕਿਸੇ ਦੀ ਪਹੁੰਚ ਨਹੀਂ ਹੋ ਸਕਦੀ।

ਸੰਤ ਜੀ ਮਹਾਰਾਜ ਦੇ ਨਾਲ ਗਏ ਹੋਏ ਜਥੇਦਾਰ ਮਹਿੰਦਰ ਸਿੰਘ ਜੀ ਹਜ਼ੂਰੀ ਪ੍ਰਮੁੱਖ ਸੇਵਾਦਾਰ ਦਾ ਇਹ ਦਾਹਵਾ ਹੈ ਕਿ ਕੇਵਲ ਅਫਰੀਕਾ ਵਿਚ ਥੋੜ੍ਹੇ ਹੀ ਸਮੇਂ ਅੰਦਰ ਸੰਤ ਜੀ ਮਹਾਰਾਜ ਦੇ ਜਥੇ ਨੇ ਤਿੰਨ ਹਜ਼ਾਰ ਤੋਂ ਉਪਰ ਪ੍ਰਾਣੀਆਂ ਨੂੰ ਅੰਮ੍ਰਿਤਪਾਨ ਕਰਾਇਆ ਸੀ ਤੇ ਉਨ੍ਹਾਂ ਵਿਚੋਂ ਕਈ ਤਾਂ ਨਾਮ ਬਾਣੀ ਦੇ ਚੰਗੇ ਉਚ ਅਭਿਆਸੀ ਹੋ ਕੇ ਸਦਾ ਲਈ ਹੀ ਸਤਿ ਧਰਮ ਦੇ ਧਾਰਣੀਯ ਹੋ ਗਏ ਸਨ, ਸੋ ਉਹ ਸਦਾ ਲਈ ਇਸ ਲੜੀ ਦੇ ਮਣਕੇ ਬਣ ਗਏ।

**'ਚਲਦਾ'**

**L L L L L L L**

# ਹੈ ਕੋਈ ਸਾਜਨੁ ਸੰਤ ਜਨੁ ?
# ਨਾਨਕ ਪ੍ਰਭ ਮੇਲਣਹਾਰ ?

***ਸੰਤ ਵਰਿਆਮ ਸਿੰਘ ਜੀ***
***ਉਤਾਰਾ ਕਰਤਾ - ਪ੍ਰੋ. ਗੁਰਦੇਵ ਸਿੰਘ***

*(ਲੜੀ ਜੋੜਨ ਲਈ ਦੇਖੋ, ਮਈ ਅੰਕ, ਪੰਨਾ - 17)*

***ਧਾਰਨਾ - ਦਰਗਹ ਮਿਲਣ ਸਜਾਵਾਂ ਜੀ,***
***ਮਸਤ ਪਿਆਲੇ ਪੀ ਕੇ ਪਿਆਰੇ।***
***ਮਸਤ ਪਿਆਲੇ ਪੀ ਕੇ ਪਿਆਰੇ - 2, 2.***
***ਦਰਗਹ ਮਿਲਣ ਸਜਾਵਾਂ ਜੀ,........।***

***ਆਪਣਾ ਪਰਾਇਆ ਨ***
***ਪਛਾਣਈ ਖਸਮਹੁ ਧਕੇ ਖਾਇ॥***
***ਜਿਤੁ ਪੀਤੈ ਖਸਮੁ ਵਿਸਰੈ***
***ਦਰਗਹ ਮਿਲੈ ਸਜਾਇ॥***
***ਝੂਠਾ ਮਦੁ ਮੂਲਿ ਨ ਪੀਚਈ***
***ਜੇ ਕਾ ਪਾਰਿ ਵਸਾਇ॥ਨਾਨਕ***
***ਨਦਰੀ ਸਚੁ ਮਦੁ ਪਾਈਐ***
***ਸਤਿਗੁਰੁ ਮਿਲੈ ਜਿਸੁ ਆਇ॥***
***ਪੰਨਾ - 554***

ਮਹਾਰਾਜ ਜੀ ਦਾ ਫੁਰਮਾਨ ਹੈ ਕਿ ਇਹ ਭੁੱਲ ਕੇ ਵੀ ਮੂੰਹ ਨਾ ਲਾਵੀਂ ਕਿਉਂਕਿ ਇਹਦੇ ਨਾਲ ਤੇਰਾ ਕੱਖ ਨਹੀਂ ਬਚਣਾ, ਤੈਨੂੰ ਦਰਗਾਹ ਵਿਚ ਸਜਾਵਾਂ ਤਾਂ ਮਿਲਣੀਆਂ ਹੀ ਹਨ ਤੇ ਤੇਰਾ ਭਵਸਾਗਰ ਤੋਂ ਪਾਰ ਹੋਣ ਦਾ ਵੀ ਕੋਈ ਚਾਰਾ ਨਹੀਂ ਰਹਿਣਾ। ਜਿਸ ਵੇਲੇ ਗੁਰੂ ਨਾਨਕ ਦੇਵ ਜੀ ਮਹਾਰਾਜ ਮੱਕਾ ਸ਼ਰੀਫ (ਕਾਬੇ) ਵਿਚ ਪਹੁੰਚੇ ਉਥੇ ਆਪ ਨੂੰ ਕਾਜੀ ਰੁਕਨਦੀਨ ਪੁਛਣ ਲੱਗਿਆ ਕਿ ਮਹਾਰਾਜ! ਕ੍ਰਿਪਾ ਕਰਕੇ ਦੱਸੋ ਕਿ ਦਰਗਾਹ ਵੀ ਕੋਈ ਚੀਜ਼ ਹੁੰਦੀ ਹੈ ਜਾਂ ਫਿਰ ਡਰਾਉਣ ਵਾਸਤੇ ਹੀ ਕਿਹਾ ਜਾਂਦਾ ਹੈ ਕਿ ਉਥੇ ਲੇਖਾ ਪੱਤਾ ਹੁੰਦਾ ਹੈ ਜਾਂ ਵੈਸੇ ਹੀ ਕਿਹਾ ਜਾਂਦਾ ਹੈ ਤਾਂ ਮਹਾਰਾਜ ਮੁਸਕਰਾ ਕੇ ਕਹਿਣ ਲੱਗੇ -

***ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥***
***ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥***
***ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥***
***ਅਜਰਾਈਲੁ ਫਰੇਸਤਾ ਹੋਸੀ ਆਇ ਤਈ॥***
***ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥***
***ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥***
***ਪੰਨਾ - 953***

ਇਹ ਕੋਈ ਡਰਾਉਣ ਵਾਲੀ ਗੱਲ ਨਹੀਂ ਹੈ ਤੇ ਸਾਨੂੰ ਡਰਾਉਣ ਦਾ ਕੀ ਫਾਇਦਾ, ਇਹ ਤਾਂ ਸਤਿ ਹੈ। ਜਿਹੜੇ ਇਹ ਕਹਿੰਦੇ ਹਨ ਕਿ ਇਹ ਤਾਂ ਭਿਆਨਕ ਬਾਣੀ ਹੈ ਜਿਵੇਂ ਬੱਚਿਆਂ ਨੂੰ ਡਰਾਉਣ ਵਾਸਤੇ ਕਹੀਦੈ ਕਿ ਅੰਦਰ ਨਾ ਜਾਵੀਂ, ਫਲਾਣੀ ਚੀਜ਼ ਬੈਠੀ ਹੈ। ਐਸਾ ਝੂਠ ਬੋਲ ਬੋਲ ਕੇ ਬੱਚਿਆਂ ਨੂੰ ਡਰਾਇਆ ਜਾਂਦਾ ਹੈ ਜਦ ਕਿ ਅੰਦਰ ਤਾਂ ਕੁਝ ਨਹੀਂ ਹੁੰਦਾ ਪਰੰਤੂ ਇਹ ਬਾਣੀ ਤਾਂ ਸਤਿ ਹੈ। ਇਸ ਦੇ ਵਿਚ ਅਵਸਥਾ ਭੇਦ ਹੈ, ਰੌਚਕ ਵਾਲਿਆਂ ਵਾਸਤੇ ਰੌਚਕ ਹੈ ਅਤੇ ਭਿਆਨਕ ਵਾਲਿਆਂ ਵਾਸਤੇ ਭਿਆਨਕ ਹੈ ਅਤੇ ਯਥਾਰਥ ਵਾਲਿਆਂ ਵਾਸਤੇ ਯਥਾਰਥ ਹੈ। ਮਹਾਰਾਜ ਕਹਿਣ ਲੱਗੇ, "ਹਾਂ ਭਾਈ! ਉਥੇ ਸੱਚਮੁੱਚ ਹੀ ਲੇਖਾ ਪੱਤਾ ਹੁੰਦਾ ਹੈ, ਉਥੇ ਪਾਪੀਆਂ ਨੂੰ ਬੜੀਆਂ ਤਕਲੀਫਾਂ ਸਹਿਣੀਆਂ ਪੈਂਦੀਆਂ ਹਨ" -

***ਪਾਪੀ ਕਰਮ ਕਮਾਵਦੇ***
***ਕਰਦੇ ਹਾਏ ਹਾਇ॥***
***ਨਾਨਕ ਜਿਉ ਮਥਨਿ***
***ਮਾਧਾਣੀਆ ਤਿਉ ਮਥੇ***
***ਧ੍ਰਮ ਰਾਇ॥***
***ਪੰਨਾ - 1425***

ਜਿਵੇਂ ਮਧਾਣੀਆਂ ਰਿੜਕ ਦਿੰਦੀਆਂ ਹਨ ਜੀਵ ਆਤਮਾ ਇਸ ਤਰ੍ਹਾਂ ਰਿੜਕਿਆ ਜਾਂਦਾ ਹੈ। ਰੁਕਮਦੀਨ ਪੁਛਣ ਲੱਗਿਆ ਕਿ ਮਹਾਰਾਜ! ਨਸ਼ਾ ਪੀਣ ਵਾਲਿਆਂ ਦਾ ਕੀ ਹਾਲ ਹੁੰਦਾ ਹੈ?

***ਰੁਕਨਲ ਆਖੇ ਨਾਨਕਾ ਸੱਚਾ ਦੇਹ ਜਵਾਬ।***
***ਦਰਗਹ ਤਿਨਾਂ ਕਉਨ ਹਾਲ ਜੋ ਪੀਵੈ ਭੰਗ ਸ਼ਰਾਬ।***
***ਪੀਵਨ ਪਿਆਲੇ ਬਦਅਮਲ ਖਾਵਨ ਨਾਲ ਕਬਾਬ।***
***ਭੰਗੀ ਅਫੀਮੀ ਪੋਸਤੀ ਛਕਨ ਉਲਿਮ ਨਪਾਕ।***
***ਖਾਨ ਮਜੂਨਾਂ ਕਤਲੀਆਂ ਨਾਲ ਹਫੀਮ ਮਿਲਾਇ।***
***ਕਰਦੇ ਇਸ਼ਕ ਹਰਾਮ ਪਰਨਾਰੀ ਕੰਠ ਲਗਾਇ।***
***ਮੁਹਨ ਬਿਗਾਨੇ ਮਾਲ ਨੋ ਤਾਇਫੇ ਭੰਡ ਨਚਾਇ।***
***ਦਮੜਾ ਲੈਨਾ ਹਰਾਮ ਦਾ ਦੇਨ ਹਰਾਮੇ ਜਾਇ।***
***ਜੂਏ ਖੇਲਨ ਕੁਮਾਰਬਾਜ ਕਰਦੇ ਦਮੜੇ ਢੇਰ।***
***ਪੰਜੇ ਐਬ ਜੁਆਰੀਏ ਚਿਤ ਦਾ ਫਿਰਦਾ ਫੇਰ।***

*ਜੈਸਾ ਵਹਿਣ ਸਮੁੰਦ੍ਰ ਦਾ ਗਿਆਨ ਨ ਆਵੈ ਵੱਤ।*
*ਰੁਕਨਲ ਆਖੇ ਨਾਨਕਾ ਇਹ ਫਿਰੈ ਕਿਤ ਭੱਤ।*
*ਸੁਝਨ ਨਾਹੀ ਅਜਰਾਈਲ ਦੇਂਦਾ ਬਹੁਤ ਸਜਾਇ।*
*ਦੇਹ ਖਬਰ ਦਰਗਾਹ ਦੀ ਸਚੀ ਮੁਖਹੁ ਅਲਾਇ।*
*ਹਾਲ ਤਿਨਾਂ ਕੀ ਹੋਇਗਾ ਜੋ ਪੀਵਨ ਅਮਲ ਬਿਕਾਰ।*
*ਸੱਚ ਸੁਨੇਹਾ ਸੋਫੀਆਂ ਇਹ ਭੀ ਕਰੋ ਬੀਚਾਰਿ।*
*ਤਾਂ ਹਉਂ ਮੰਨੀਂ ਨਾਨਕ ਕਲ ਵਿਚ ਅਵਲ ਫਕੀਰ।*
*ਕਰਕੇ ਅਮਲ ਬਿਕਾਰ ਜੋ ਕਰ ਸੱਚੀ ਤਦਬੀਰ।*
*ਸਿਫਤ ਸੁਣਾਊਂ ਸੋਫੀਆਂ ਜੋ ਪੀਅਨ ਪਿਆਲੇ ਸੱਚ।*
*ਰਹਿਨ ਖੁਮਾਰ ਰਾਤ ਦੀ ਮਨਹੁ ਤਿਆਗਨ ਕੱਚ।*
*ਆਖੇ ਰੁਕਨਲ ਨਾਨਕਾ ਸਚ ਗਵਾਹੀ ਦੇਹਿ।*
*ਅਮਲੀ ਰਦਨ ਸੋਫੀਆ ਸੋਫੀ ਅਮਲ ਰਦੇਇ।*
*ਝਗੜਾ ਨਿਬੜੇ ਦੋਹਾਂ ਦਾ ਇਕ ਕੜਾ ਕਰ ਲਖਾਇ।*
*ਲਿਖਿਆ ਵਿਚ ਕਤੇਬ ਜੋ ਸੋਈ ਮੁਖਹੁੰ ਅਲਾਇ।*

*ਜਨਮਸਾਖੀ*

ਇਕ ਵਾਰ ਗੁਰੂ ਦਸ਼ਮੇਸ਼ ਪਿਤਾ ਜੀ ਦਾ ਦਰਬਾਰ ਲੱਗਿਆ ਹੋਇਆ ਸੀ ਉਸ ਵੇਲੇ ਗੁਰੂ ਮਹਾਰਾਜ ਜੀ ਨੇ ਸਤਿਸੰਗ ਦੀ ਮਹੱਤਤਾ ਦਸਦੇ ਹੋਏ ਫੁਰਮਾਨ ਕੀਤਾ ਕਿ ਗੁਰਮੁਖੋ! ਸਤਿਸੰਗ ਦਾ ਗੁਰੂ ਗ੍ਰੰਥ ਸਾਹਿਬ ਦੀ ਬਾਨੀ ਵਿਚ ਜ਼ਿਕਰ ਥਾਂ ਪਰ ਥਾਂ ਆਉਂਦਾ ਹੈ। ਸਤਿਸੰਗ ਦੇ ਦਰਸ਼ਨ, ਸਤਿਸੰਗ ਦੀ ਧੂੜ ਮਹਾਂ ਪਵਿੱਤਰ ਗਿਣੀ ਜਾਂਦੀ ਹੈ, ਬਾਨੀ ਵਿਚ ਆਉਂਦਾ ਹੈ ਸੰਤਾਂ, ਗੁਰਸਿੱਖਾਂ ਦੀ ਧੂੜੀ ਪਵਿੱਤਰ ਗਿਣੀ ਜਾਂਦੀ ਹੈ, ਤੀਰਥ ਵੀ ਇਸ ਧੂੜੀ ਨੂੰ ਲੋਚਦੇ ਹਨ ਕਿਉਂਕਿ ਪਾਪੀ ਲੋਕ ਕਲਜੁੱਗ ਦੇ ਪ੍ਰਭਾਵ ਕਰਕੇ ਐਨੇ ਪਾਪ ਕਰਦੇ ਹਨ ਜਿਨ੍ਹਾਂ ਨੂੰ ਲਾਹੁਣ ਵਾਸਤੇ ਤੀਰਥਾਂ ਵਿਚ ਇਸ਼ਨਾਨ ਕਰਨ ਜਾਂਦੇ ਹਨ, ਤੀਰਥ ਇਨ੍ਹਾਂ ਦੇ ਪਾਪਾਂ ਨਾਲ ਮੈਲੇ ਹੋ ਕੇ ਗੁਰਮੁਖ ਪਿਆਰਿਆਂ ਦੀ ਧੂੜੀ ਨੂੰ ਲੋਚਦੇ ਹਨ ਜਿਵੇਂ ਕਿ –

*ਗੰਗਾ ਜਮੁਨਾ ਗੋਦਾਵਰੀ ਸਰਸੁਤੀ*
*ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥*
*ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ*
*ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥*
*ਤੀਰਥਿ ਅਠਸਠਿ ਮਜਨੁ ਨਾਈ॥*
*ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ*
*ਸਭ ਦੁਰਮਤਿ ਮੈਲੁ ਗਵਾਈ॥* *ਪੰਨਾ – 1263*

ਕਲਜੁੱਗ ਦਾ ਪ੍ਰਮੁੱਖ ਸਾਧਨ ਸਤਿਸੰਗ ਹੈ, ਜੇ ਪੂਰੀ ਵਿਧੀ ਨਾਲ ਸਤਿਸੰਗ ਕੀਤਾ ਜਾਵੇ ਤਾਂ ਜਿੰਨੇ ਕਦਮ ਕੋਈ ਸਤਿਸੰਗ ਵਲ ਨੂੰ ਪੁੱਟ ਕੇ ਆਉਂਦਾ ਹੈ ਉਨੇ ਜਗਾਂ ਦਾ ਫਲ ਮਿਲਦਾ ਹੈ। ਜਦੋਂ ਮਨ ਚਿੱਤ ਇਕਾਗਰ ਕਰਕੇ ਸ਼ਬਦ ਕੀਰਤਨ ਵਿਚ ਬੋਲਦਾ ਹੈ, ਮਨ ਵਿਚ ਵਿਚਾਰ ਕਰਦਾ ਹੈ ਅਤੇ ਹਿਰਦੇ ਵਿਚ ਉਪਦੇਸ਼ ਬਾਣੀ ਦੇ ਧਾਰਨ ਕਰਦਾ ਹੈ ਤਾਂ ਇਸ ਦਾ ਫਲ ਮਹਾਨ-ਮਹਾਨ ਹੋਇਆ ਕਰਦਾ ਹੈ ਜੋ ਪਹਿਲੇ ਜੁਗਾਂ ਵਿਚ ਪ੍ਰਾਪਤ ਨਹੀਂ ਸੀ ਹੋਇਆ ਕਰਦਾ। ਫੁਰਮਾਨ ਹੈ –

*ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥*
*ਪੰਨਾ – 546*

ਕਲਜੁੱਗ ਦੇ ਵਿਚ ਇਹ ਦੁਰਲੱਭ ਚੀਜ਼ ਹੈ –

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥*
*ਪੰਨਾ – 642*

ਜਿੰਨੇ ਵੀ ਸਵਰਗ ਲੋਕ ਹਨ ਭਾਵੇਂ ਉਹ ਛੋਟਾ ਹੈ, ਭਾਵੇਂ ਵੱਡਾ ਹੈ ਉਹ ਭੋਗ ਲੋਕ ਹਨ, ਜੀਵ ਮਾਨਸ ਦੇਹ ਧਾਰਨ ਕਰਕੇ ਕਰਮ ਕਰਦਾ ਹੈ। ਫਲ ਦੀ ਇਛਿਆ ਕਰਦਾ ਹੈ, ਸਵਰਗ ਲੋਕਾਂ ਵਿਚ ਜਾ ਕੇ ਫਲ ਭੋਗਦਾ ਹੈ, ਭਾਵੇਂ ਸੁੱਖ ਦੁਨੀਆਂ ਦੇ ਹੋਣ, ਭਾਵੇਂ ਅਨੇਕ ਸੁਖ ਸਵਰਗ ਦੇ ਹੋਣ, ਆਦਮੀ ਦਾ ਮਨ ਕਦੇ ਵੀ ਸ਼ਾਂਤ ਨਹੀਂ ਹੋਇਆ ਕਰਦਾ ਕਿਉਂਕਿ ਸੁੱਖ ਹੋਰ ਚੀਜ਼ ਹੈ, ਸ਼ਾਂਤੀ ਹੋਰ ਚੀਜ਼ ਹੈ ਦੇਵ ਲੋਕਾਂ ਵਿਚ ਸੁਖ ਬਹੁਤ ਜ਼ਿਆਦਾ ਹਨ, ਬੈਕੁੰਠ ਧਾਮ ਦਾ ਸੁੱਖ ਇਥੇ ਦੇ ਚਕਰਵਤੀ ਬਾਦਸ਼ਾਹ ਦੇ ਸੁਖ ਨਾਲੋਂ ਕ੍ਰੋੜਾਂ ਖਰਬ ਗੁਣਾਂ ਜ਼ਿਆਦਾ ਹੁੰਦਾ ਹੈ ਪਰ ਨਾਮ ਤੋਂ ਬਗੈਰ ਮਨ ਵਿਚ ਪ੍ਰਮ ਅਨੰਦ ਦਾ ਝਲਕਾ ਨਹੀਂ ਵਜਦਾ। ਦੇਵ ਲੋਕਾਂ ਦੇ ਮੁਖੀ ਦੇਵਤਾ ਗੁਰੂਆਂ, ਪੀਰਾਂ, ਮਹਾਂਪੁਰਸ਼ਾਂ ਦੇ ਸਤਿਸੰਗ ਸੁਣਨ ਲਈ ਗੁਪਤ ਰੂਪ ਵਿਚ ਸਤਿਸੰਗਾਂ ਵਿਚ ਆ ਕੇ ਬਿਰਾਜ ਜਾਂਦੇ ਹਨ। ਭਾਈ ਗੁਰਦਾਸ ਜੀ ਤਾਂ ਲਿਖਦੇ ਹਨ ਕਿ ਬੈਕੁੰਠ ਪਤੀ ਵੀ ਸਤਿਸੰਗ ਵਿਚ ਆ ਕੇ ਬਹੁਤ ਹੀ ਪਿਆਰ ਨਾਲ ਭਗਤਾਂ ਨਾਲ ਇਕਮਿਕ ਹੋ ਕੇ ਰੂਪ ਅਰੂਪ ਸਹਿਤ ਸੰਗਤ ਰੂਪ ਵਿਚ ਬੈਠ ਜਾਂਦੇ ਹਨ। ਨਾਰਦਮੁਨੀ ਨੂੰ ਉਨ੍ਹਾਂ ਨੇ ਦਸਿਆ ਸੀ ਕਿ ਨਾਰਦ! ਲੋਕ ਕਹਿੰਦੇ ਹਨ ਕਿ ਮੇਰਾ ਕੋਈ ਘਰ ਨਹੀਂ ਹੈ, ਮੇਰਾ ਕੋਈ ਪਰਿਵਾਰ ਨਹੀਂ, ਮੇਰਾ ਕੁਝ ਵੀ ਨਹੀਂ ਹੈ, ਪਰ ਮੈਂ ਤੈਨੂੰ ਦਸਦਾ ਹਾਂ –

*ਨਿਜ ਘਰ ਮੇਰੋ ਸਾਧ ਸੰਗਤਿ ਨਾਰਦ ਮੁਨਿ,*
*ਦਰਸਨ ਸਾਧ ਸੰਗ, ਮੇਰੋ ਨਿਜ ਰੂਪ ਹੈ।*
*ਸਾਧ ਸੰਗ ਮੇਰੋ ਮਾਤਾ ਪਿਤਾ ਔ ਕੁਟੰਬ ਸਖਾ,*
*ਸਾਧ ਸੰਗ ਮੇਰੋ ਸੁਤ ਸ੍ਰੇਸਟ ਅਨੂਪ ਹੈ।*
*ਸਾਧ ਸੰਗ ਸਰਬ ਨਿਧਾਨ ਪ੍ਰਾਨ ਜੀਵਨ ਮੈ,*
*ਸਾਧ ਸੰਗ ਨਿਜ ਪਦ ਸੇਵਾ ਦੀਪ ਧੂਪ ਹੈ।*
*ਸਾਧ ਸੰਗ ਰੰਗ ਰਸ ਭੋਗ ਸੁਖ ਸਹਜ ਮੈ,*
*ਸਾਧ ਸੰਗ ਸੋਭਾ ਅਤਿ ਉਪਮਾ ਔ ਊਪ ਹੈ॥*

*ਕਬਿੱਤ ਭਾਈ ਗੁਰਦਾਸ ਜੀ*

ਗੁਰਸਿੱਖਾਂ ਨੇ ਇਹ ਸਾਰੇ ਬਚਨ ਸੁਣੇ, ਉਨ੍ਹਾਂ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਆਪ ਕ੍ਰਿਪਾ ਕਰਕੇ ਇਕ ਦਿਨ ਸਤਿਸੰਗ ਵਿਚ ਬਿਰਾਜ ਰਹੇ ਦੇਵਤਿਆਂ ਦੇ ਦਰਸ਼ਨ ਕਰਾਉਣ ਦੀ ਕ੍ਰਿਪਾ ਜ਼ਰੂਰ ਕਰੋ ਜੀ। ਗੁਰੂ ਮਹਾਰਾਜ ਜੀ ਨੇ ਬੇਨਤੀ ਸੁਣ ਕੇ ਤੁਕ ਪੜ੍ਹੀ –

*ਸਰਬ ਭੂਤ ਆਪਿ ਵਰਤਾਰਾ॥*
*ਸਰਬ ਨੈਨ ਆਪਿ ਪੇਖਨਹਾਰਾ॥* *ਪੰਨਾ – 294*

ਇਹ ਬਚਨ ਕਹਿੰਦੇ ਸਾਰ ਕੁਝ ਸਮੇਂ ਲਈ ਗੁਰਸਿੱਖਾਂ ਨੂੰ ਦਿਬਯ ਦ੍ਰਿਸ਼ਟੀ ਦੀ ਪ੍ਰਾਪਤੀ ਹੋ ਗਈ, ਕੀ ਦੇਖਦੇ ਹਨ ਕਿ ਦੀਵਾਨ ਵਿਚ ਸੰਗਤਾਂ ਦੇ ਉਪਰ ਝਿਲਮਿਲ-ਝਿਲਮਿਲ ਹੋ ਰਹੀ ਹੈ, ਅਨੇਕ ਦੇਵਤਾ ਲੋਕ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਹੱਥ ਬੰਨੀਂ ਬੈਠੇ ਹਨ ਅਤੇ ਗੁਰੂ ਮਹਾਰਾਜ ਜੀ ਦੇ ਮੁਖਾਰਬਿੰਦ ਤੋਂ ਮਹਾਂ ਅਕਥ ਕਥਾ ਦੇ ਬਚਨ ਸੁਣ ਰਹੇ ਹਨ। ਸਾਰਿਆਂ ਦੇ ਮਨ ਬੜੇ ਪ੍ਰਸੰਨ ਹੋਏ ਕਿ ਸਤਿਸੰਗ ਅਸੀਂ ਹੀ ਨਹੀਂ ਸੁਣਦੇ ਸਗਮਾਂ ਦੇਵ ਲੋਕਾਂ ਦੇ ਦੇਵਤੇ ਵੀ ਆ ਕੇ ਬਿਰਾਜਮਾਨ ਹੁੰਦੇ ਹਨ।

ਇਥੇ ਮੈਂ ਇਕ ਵਾਰੀ ਦੀ ਘਟਨਾ ਦਾ ਜ਼ਿਕਰ ਕਰਦਾ ਹਾਂ ਕਿ ਸੰਤ ਮਹਾਰਾਜ ਜੀ ਰਾੜੇ ਸਾਹਿਬ ਵਾਲੇ, ਫਤਹਿਗੜ੍ਹ

ਸਾਹਿਬ ਗੁਰਦੁਆਰਾ ਸਾਹਿਬ ਦੇ ਬਾਹਰ ਕੀਰਤਨ ਕਰ ਰਹੇ ਸਨ। ਸਟੇਜ ਬਹੁਤ ਹੀ ਖੁਲ੍ਹੀ ਡੁਲ੍ਹੀ ਲਾਈ ਹੋਈ ਸੀ। ਸਟੇਜ ਦੇ ਸਾਮ੍ਹਣੇ ਚਾਦਰਾਂ ਵਿਛਾ ਕੇ ਕੁਝ ਜਗ੍ਹਾ ਬਚਦੀ ਸੀ, ਸੰਗਤਾਂ ਜ਼ਰਾ ਪਿਛੇ ਹਟ ਕੇ ਬੈਠੀਆਂ ਸਨ, ਮੈਂ ਵੀ ਪਰਿਵਾਰ ਸਮੇਤ ਦੀਵਾਨ ਸਰਵਣ ਕਰਨ ਚੰਡੀਗੜ੍ਹ ਤੋਂ ਗਿਆ ਹੋਇਆ ਸਾਂ। ਇਹ ਗੱਲ 1964-65 ਦੇ ਕਰੀਬ ਦੀ ਹੈ, ਮੇਰੇ ਨਾਲ ਸਰਦਾਰ ਗੁਰਨਾਮ ਸਿੰਘ ਸਵਰਗਵਾਸੀ ਸਾਬਕਾ ਚੀਫ ਮਨਿਸਟਰ ਪੰਜਾਬ ਦੇ ਘਰੋਂ ਬੀਬੀ ਡਾ. ਸੰਤ ਕੌਰ ਜੀ ਵੀ ਸਨ। ਅਸੀਂ ਦੀਵਾਨ ਸੁਣ ਲਿਆ, ਭੋਗ ਪੈ ਗਿਆ ਤਾਂ ਮੇਰੇ ਘਰੋਂ ਬੀਬੀ ਰਣਜੀਤ ਕੌਰ ਜੀ ਇਕ ਦਮ ਉਠ ਕੇ ਆਏ ਅਤੇ ਮੈਨੂੰ ਕਹਿਣ ਲੱਗੇ ਕਿ ਤੁਹਾਡੇ ਅੱਗੇ ਤਿੰਨ ਬਹੁਤ ਹੀ ਅਲੌਕਿਕ ਰੂਹਾਂ ਆ ਕੇ ਬੈਠੀਆਂ ਸਨ, ਉਹ ਬੰਦੇ ਇਸ ਲੋਕ ਦੇ ਨਹੀਂ ਸੀ ਲਗ ਰਹੇ, ਤੁਸੀਂ ਉਨ੍ਹਾਂ ਨੂੰ ਪੁਛਿਆ ਕਿਉਂ ਨਾ ਅਤੇ ਨਾ ਹੀ ਕੋਈ ਸੇਵਾ ਕੀਤੀ। ਉਹ ਭੋਗ ਪੈਣ ਤੋਂ ਪਹਿਲਾਂ ਹੀ ਚਲੇ ਗਏ ਸਨ। ਮੈਂ ਕਿਹਾ ਕਿ ਮੇਰੇ ਸਾਮ੍ਹਣੇ ਤਾਂ ਕੋਈ ਆਇਆ ਹੀ ਨਹੀਂ। ਉਸ ਨੇ ਵੀ ਕਈ ਵਾਰੀ ਕਿਹਾ ਕਿ ਤੁਹਾਡੇ ਸਾਮ੍ਹਣੇ ਬੈਠੇ ਤਾਂ ਸਨ। ਅਖੀਰ ਜਦੋਂ ਕੋਈ ਫੈਸਲਾ ਨਾ ਹੋ ਸਕਿਆ ਤਾਂ ਇਸ ਪ੍ਰਸ਼ਨ ਦੇ ਸਮਾਧਾਨ ਲਈ ਸਮਾਂ ਵੀਚਾਰ ਕੇ ਸੰਤ ਮਹਾਰਾਜ ਜੀ ਨੂੰ ਬੇਨਤੀ ਕੀਤੀ ਕਿ ਬੀਬੀ ਰਣਜੀਤ ਕੌਰ ਬਾਰ-ਬਾਰ ਕਹਿ ਰਹੀ ਹੈ ਕਿ ਤਿੰਨ ਅਜੀਬ ਕਿਸਮ ਦੀਆਂ ਰੂਹਾਂ ਆ ਕੇ ਮੇਰੇ ਸਾਮ੍ਹਣੇ ਬਿਰਾਜ ਗਈਆਂ ਸਨ ਪਰ ਮਹਾਰਾਜ ਜੀ ਮੈਂ ਤਾਂ ਦੇਖਿਆ ਨਹੀਂ, ਉਸ ਵੇਲੇ ਸੰਤ ਮਹਾਰਾਜ ਜੀ ਕਹਿਣ ਲੱਗੇ ਕਿ ਇਹ ਗੱਲਾਂ ਬਹੁਤ ਗੁਪਤ ਰਖਣ ਵਾਲੀਆਂ ਹਨ, ਪਰ ਗੁਰੂ ਮਹਾਰਾਜ ਜੀ ਦੇ ਅੰਦਰ ਸੰਕੇਤ ਆਉਂਦਾ ਹੈ ਕਿ ਜਿਥੇ ਕੀਰਤਨ ਹੁੰਦਾ ਹੈ ਉਹ ਥਾਂ ਬੈਕੁੰਠ ਬਣ ਜਾਇਆ ਕਰਦੀ ਹੈ, ਉਸ ਥਾਂ ਦੇ ਉਤੇ ਬੈਕੁੰਠ ਪਤੀ ਆਪਣੇ ਦੇਵਗਣਾਂ ਦੇ ਨਾਲ ਆ ਕੇ ਬਿਰਾਜ ਜਾਂਦੇ ਹਨ। ਉਨ੍ਹਾਂ ਦੀ ਮਰਜ਼ੀ ਹੈ ਭਾਵੇਂ ਉਹ ਪਹਿਲੀਆਂ ਲਾਈਨਾਂ ਵਿਚ ਬੈਠ ਜਾਣ, ਭਾਵੇਂ ਪਿਛਲੀਆਂ ਲਾਈਨਾਂ ਵਿਚ ਬੈਠ ਜਾਣ, ਭਾਵੇਂ ਅਦ੍ਰਿਸ਼ ਰੂਪ ਵਿਚ ਅਸਮਾਨ ਵਿਚ ਸਜੇ ਰਹਿਣ ਐਸਾ ਮਹਾਂਪੁਰਸ਼ਾਂ ਦਾ ਫੁਰਮਾਨ ਹੈ -

***ਹਰਿ ਕੀ ਕਥਾ ਹੋਤ ਹੈ ਜਹਾਂ ਗੰਗਾ ਬੀ ਚਲ ਆਵਤ ਤਹਾਂ।***

ਸਾਰੇ 68 ਤੀਰਥ ਸਤਿਸੰਗ ਵਿਚ ਪਹੁੰਚ ਕੇ ਸੇਵਾ ਕਰਨੀ ਲੋਚਦੇ ਹਨ, ਦੇਵਤੇ ਵੀ ਆ ਜਾਂਦੇ ਹਨ, ਅਨੇਕਾਂ ਮਹਾਂਪੁਰਸ਼ਾਂ ਦੇ ਦੀਵਾਨਾਂ ਵਿਚ ਦੇਵਤਾ ਆ ਕੇ ਬਿਰਾਜ ਜਾਂਦੇ ਹਨ, ਇਥੋਂ ਤਕ ਵੀ ਹੈ ਕਿ ਬ੍ਰਹਮਗਿਆਨੀਆਂ ਦੀ ਖੋਜ ਵਿਚ ਦੇਵਤਾ ਲੋਕ ਇਸ ਮ੍ਰਿਤੂ ਲੋਕ ਵਿਚ ਭ੍ਰਮਣ ਕਰਦੇ ਹਨ ਜਿਵੇਂ ਕਿ ਫੁਰਮਾਨ ਆਉਂਦਾ ਹੈ -

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥ ਪੰਨਾ - 273***

ਇਹ ਕੋਈ ਅਨੋਖੀ ਬਾਤ ਨਹੀਂ ਹੈ ਇਹ ਤਾਂ ਮਹਾਂਪੁਰਸ਼ਾਂ ਦੇ ਦੀਵਾਨਾਂ ਵਿਚ ਆਮ ਹੀ ਵਰਤਾਰਾ ਵਰਤਦਾ ਰਹਿੰਦਾ ਹੈ, ਮੁਕਤ ਆਤਮਾਵਾਂ ਸਤਿਸੰਗਾਂ ਵਿਚ ਆ ਕੇ ਬਿਰਾਜ ਜਾਂਦੀਆਂ ਹਨ ਇਸੇ ਕਰਕੇ ਇਹ ਮਹਾਂ ਪਵਿੱਤਰ ਗਿਣਿਆ ਜਾਂਦਾ ਹੈ।

ਸੋ ਗੁਰੂ ਮਹਾਰਾਜ ਜੀ ਨੇ ਦੇਵਤਿਆਂ ਦੇ ਦਰਸ਼ਨ ਦੀਵਾਨ ਵਿਚ ਕਰਾ ਦਿਤੇ, ਦਿਬਯ ਦ੍ਰਿਸ਼ਟੀ ਦੀ ਬਖਸ਼ਿਸ਼ ਕਰ ਦਿਤੀ ਪਰ ਇਕ ਰਾਜਾ ਕੁਝ ਅਹਿਲਕਾਰਾਂ ਸਮੇਤ ਗੁਰੂ ਮਹਾਰਾਜ ਜੀ ਦੇ ਸਨਮੁਖ ਹਾਜ਼ਰ ਹੋਇਆ। ਉਸ ਨੇ ਨਮਸਕਾਰ ਕੀਤੀ। ਗੁਰੂ ਮਹਾਰਾਜ ਨੇ ਉਸੇ ਸਮੇਂ ਕਿਹਾ ਕਿ ਗੁਰਸਿੱਖੋ! ਤੁਸੀਂ ਕਿਓੜੇ ਆਦਿ ਦਾ ਛਿੜਕਾਓ ਕਰੋ, ਹੁਕਮ ਦੀ ਤਾਲੀਮ ਹੋ ਗਈ ਪਰ ਜਿੰਨੇ ਵੀ ਦੇਵਤੇ ਬੈਠੇ ਸਨ ਉਨ੍ਹਾਂ ਸਾਰਿਆਂ ਵਿਚ ਹਿਲਜੁਲ ਪੈਦਾ ਹੋ ਗਈ ਅਤੇ ਇਕ-ਇਕ ਕਰਕੇ ਦੀਵਾਨ ਵਿਚੋਂ ਚਲੇ ਗਏ। ਸਾਰੀਆਂ ਸੰਗਤਾਂ ਹੈਰਾਨ ਹੋ ਗਈਆਂ, ਕਹਿਣ ਲੱਗੀਆਂ, "ਪਾਤਸ਼ਾਹ! ਦਰਸ਼ਨ ਵੀ ਕਰਾਏ ਪਰ ਇਹ ਕੀ ਹੋਇਆ, ਐਨੀ ਹਲਚਲ ਪੈਦਾ ਹੋ ਗਈ ਕਿ ਦੇਵਤੇ ਵੀ ਸਤਿਸੰਗ ਵਿਚੋਂ ਉਠ ਕੇ ਚਲੇ ਗਏ।

ਉਸ ਵੇਲੇ ਗੁਰੂ ਮਹਾਰਾਜ ਜੀ ਨੇ ਸੰਗਤਾਂ ਦੀ ਬੇਨਤੀ ਸੁਣ ਕੇ ਸਪਸ਼ਟ ਕੀਤਾ ਕਿ ਇਹ ਜੋ ਰਾਜਾ ਆਪਣੇ ਅਹਿਲਕਾਰਾਂ ਸਮੇਤ ਹੁਣੇ ਹੀ ਪਹੁੰਚਿਆ ਹੈ ਇਸ ਨੇ ਤਿੰਨ ਦਿਨ ਪਹਿਲਾਂ ਤਮਾਕੂ ਦਾ ਸੇਵਨ ਕੀਤਾ ਹੋਣ ਕਰਕੇ ਇਸ ਦੇ ਸਰੀਰ ਵਿਚ ਐਨੀ ਬਦਬੂ ਭਰ ਗਈ ਹੈ ਕਿ ਦੇਵਤਾ ਲੋਕ ਸਹਿਨ ਨਹੀਂ ਕਰ ਸਕੇ ਅਤੇ ਉਹ ਸਾਰੇ ਉਠ ਕੇ ਚਲੇ ਗਏ।

ਨਸ਼ੇ ਕੋਈ ਅੱਛੀ ਚੀਜ਼ ਨਹੀਂ ਹੁੰਦੀ, ਰਹਿਤਨਾਮੇ ਵਿਚ ਜ਼ਿਕਰ ਆਉਂਦਾ ਹੈ ਜੋ ਅਸਾਡੇ ਬਜ਼ੁਰਗ ਥੋੜ੍ਹੇ ਬਹੁਤ ਪੁੰਨ ਕਰਕੇ ਸਵਰਗ ਲੋਕਾਂ ਵਿਚ ਫਲ ਭੋਗ ਰਹੇ ਹੁੰਦੇ ਹਨ ਉਨ੍ਹਾਂ ਦਾ ਸਬੰਧ ਆਪਣੇ ਖਾਨਦਾਨਾਂ ਨਾਲ ਜੁੜਿਆ ਹੁੰਦਾ ਹੈ, ਪਰ ਉਨ੍ਹਾਂ ਦਾ ਜੇ ਕੋਈ ਵਾਰਸ ਤਮਾਕੂ ਦਾ ਸੇਵਨ ਕਰ ਲਵੇ ਤਾਂ ਅਜਿਹਾ ਲਿਖਿਆ ਹੋਇਆ ਹੈ ਕਿ -

***ਤਨਕ ਤਮਾਕੂ ਸੇਵੀਐ ਦੇਵ ਪਿਤਰ ਤਜਿ ਜਾਇ॥***
***ਪਾਨੀ ਤਾ ਕੇ ਹਾਥ ਕਉ ਮਧਰਾ ਸਮ ਅਘਦਾਇ॥***
***ਮਦਰਾ ਦਹਤੀ ਸਪਤ ਕੁਲ ਭਾਂਗ ਦਹੈ ਤਨ ਏਕ॥***
***ਜਗਤ ਜੂਠ ਸ਼ਤ ਕੁਲ ਦਹੈ ਨਿੰਦਾ ਦਹੈ ਅਨੇਕ॥***

ਰੁਕਨਦੀਨ ਦੇ ਪ੍ਰਸ਼ਨ ਦਾ ਸਮਾਧਾਨ ਕਰਦਿਆਂ ਸਵਰਗਵਾਸੀ ਬਜ਼ੁਰਗਾਂ ਦੀ ਆਪਣੇ ਪਰਿਵਾਰ ਉਤੇ ਦ੍ਰਿਸ਼ਟੀ ਰਹਿੰਦੀ ਹੈ ਜੋ ਮਦਦ ਕਰਦੀ ਹੈ ਪਰ ਜੇ ਉਨ੍ਹਾਂ ਦਾ ਵਾਰਸ ਤਮਾਕੂ ਪੀ ਲਵੇ ਤਾਂ ਉਨ੍ਹਾਂ ਦਾ ਤਪ ਛੀਨ ਹੋ ਜਾਂਦਾ ਹੈ ਅਤੇ ਇਹ ਅਸਰ ਸੌ ਕੁਲਾਂ ਤੀਕਰ ਪੁਜਦਾ ਹੈ, ਅਜਿਹੇ ਸਮੇਂ ਬਜ਼ੁਰਗ ਆਪਣੇ ਨਾਲਾਇਕ ਵਾਰਸਾਂ ਨੂੰ ਤਿਆਗ ਦਿੰਦੇ ਹਨ। ਤਮਾਕੂ ਨੋਸ਼ੀ ਕਰਨ ਵਾਲੇ ਦੇ ਹੱਥੋਂ ਪਾਣੀ ਪੀਣਾ ਸ਼ਰਾਬ ਪੀਣ ਦੇ ਦੋਸ਼ ਦੇ ਬਰਾਬਰ ਗਿਣਿਆ ਜਾਂਦਾ ਹੈ। ਸ਼ਰਾਬ ਸੱਤ ਕੁਲਾਂ ਨੂੰ ਨਰਕ ਵਿਚ ਧਕਦੀ ਹੈ, ਤਮਾਕੂ ਸੌ ਕੁਲਾਂ ਡੋਬਦਾ ਹੈ, ਨਿੰਦਾ ਅਨੇਕ ਕੁਲਾਂ ਦਾ ਨਾਸ਼ ਕਰਦੀ ਹੈ। ਗੁਰੂ ਨਾਨਕ ਪਾਤਸ਼ਾਹ ਨੇ ਨਸ਼ਾ ਪੀਣ ਵਾਲਿਆਂ ਦਾ ਹਾਲ ਦਸਦਿਆਂ ਫੁਰਮਾਇਆ -

***ਨਾਨਕ ਆਖੇ ਰੁਕਨਦੀਨ ਲਿਖਿਆ ਵਿਚ ਕਿਤਾਬ।***
***ਦਰਗਹ ਅੰਦਰ ਮਾਰੀਅਨ ਜੋ ਪੀਂਦੇ ਭੰਗ ਸ਼ਰਾਬ।***
***ਚਰਸ ਅਫ਼ੀਮੀ ਪੋਸਤੀ ਚਿਲਮਾਂ ਛਿਕਨ ਪਿਸ਼ਾਨ।***
***ਖਾਨ ਮਜੂਨਾਂ ਕਤਲੀਆਂ ਸੀਖੀਂ ਲਾਇ ਕਬਾਬ।***
***ਪੀਂਦੇ ਭੰਗ ਤ੍ਰਕਾਇਕੇ ਜਹੂਰੀ ਨਾਲ ਰਲਾਇ।***
***ਦੁਨੀਆਂ ਮਾਨਣ ਮਸਤੀਆਂ ਦਰਗਹਿ ਲੈਣ ਸਜਾਇ।***
***ਜਿਉਂ ਤਿਲ ਘਾਣੀ ਪੀੜੀਅਨ ਦੁਹਾਂ ਜਹਾਨਾ ਮਾਹਿ।***
***ਰਮਣ ਪਰਾਈਆਂ ਔਰਤਾਂ ਤਪਤ ਥੰਮ ਗਲ ਲਾਇ।***
***ਸਿੱਕਾ ਘਾਲ ਸਹੰਸ੍ਰ ਮਨ ਮੁਹੀਂ ਤਿਨਾਦੀ ਪਾਹਿ।***

*ਜੋ ਅਮਲ ਬਿਕਾਰੀ ਸੰਗ ਕਰੇ ਤਿਨਾਂ ਮਿਲੇ ਸਜਾਇ।*
*ਦੁਹੀਂ ਜਹਾਨੀਂ ਜਰਦ ਰੋਇ ਰਹਿੰਦੇ ਸਦਾ ਖੁਆਰ।*
*ਸੋਫੀ ਖਾਸੇ ਮਜਲਸੀ ਤਿਨੇ ਸੱਚ ਖੁਆਰ।*
*ਚੋਰ ਹਰਾਮੀ ਕੁਮਾਰ ਬਾਜ ਇਨਾਂ ਪੀੜਨ ਘਾਣੀ ਪਾਇ।*
*ਮੁਖਹੁੰ ਪੁਕਾਰਨ ਹਾਇ ਹਾਇ ਅਗੋਂ ਸੁਣੀਐ ਨਾਹੀਂ ਕਾਇ।*
**ਜਨਮਸਾਖੀ**

*ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ॥*
*ਪੰਨਾ - 1425*

*ਬਾਝੋਂ ਰੋਟੀ ਪਾਣੀਐ ਹੋਰ ਨ ਖਾਣੇ ਖਾਨ।*
*ਕਰਨ ਅਲਾਹ ਦੀ ਬੰਦਗੀ ਸਾਬਤ ਰਖ ਈਮਾਨ।*
*ਪੀਨ ਬਿਕਾਰੀ ਅਮਲ ਨੂੰ ਦਰਗਹ ਲਹਨ ਨ ਢੋਇ।*
*ਮੁਖ ਤਿਨਾਂ ਦੇ ਕਿਰਬਤੀ ਬਾਤ ਨ ਪੁਛੇ ਕੋਇ।*
*ਨਾਨਕ ਆਖੇ ਰੁਕਨਦੀਨ ਸਚਾ ਇਹ ਜਵਾਬ।*
*ਜੋ ਦਰਗਹ ਅੰਦਰ ਵਰਤਦਾ ਲਿਖਿਆ ਵਿਚ ਕਿਤਾਬ।*
*ਬਾਝ ਅਲਾਹ ਦੀ ਬੰਦਗੀ ਗਲਾਂ ਹੋਰ ਸ਼ੈਤਾਨ।*
**ਜਨਮਸਾਖੀ**

ਜਦੋਂ ਅਸੀਂ ਆਪਣੇ ਇਤਿਹਾਸ ਨੂੰ ਵਾਚਦੇ ਹਾਂ ਜੋ ਗੁਰਦਵਾਰਿਆਂ ਵਿਚ ਹਰ ਰੋਜ਼ ਪੜ੍ਹ ਕੇ ਸੁਣਾਇਆ ਜਾਂਦਾ ਹੈ ਤਾਂ ਬਹੁਤ ਹੀ ਅਨਰਥ ਸੁਣਿਆ ਜਾਂਦਾ ਹੈ। ਜਦੋਂ ਭਾਈ ਬਚਿੱਤਰ ਸਿੰਘ ਜੀ ਦਾ ਪ੍ਰਸੰਗ ਪੜ੍ਹਦੇ ਹਾਂ ਕਿ ਪਹਾੜੀ ਰਾਜਿਆਂ ਨੇ ਮਸਤ ਹਾਥੀ ਨੂੰ ਕਿਲੇ ਦਾ ਦਰਵਾਜ਼ਾ ਤੁੜਵਾਉਣ ਲਈ ਦੂਜੇ ਦਿਨ ਤਵੀਆਂ ਲਾ ਕੇ ਭੇਜਣਾ ਸੀ। ਗੁਰੂ ਮਹਾਰਾਜ ਨੇ ਇਹ ਸੁਣਦਿਆਂ ਕਿਹਾ ਕਿ ਭਾਈ ਦੁਨੀਚੰਦ ਅਸਾਡਾ ਗੁਰਸਿੱਖ ਕਲ੍ਹ ਨੂੰ ਮੁਕਾਬਲਾ ਕਰੇਗਾ ਪਰ ਦੁਨੀਚੰਦ ਇਹ ਗੱਲ ਸੁਣ ਕੇ ਕਿਲਾ ਛੱਡ ਗਿਆ ਤਾਂ ਗੁਰੂ ਮਹਾਰਾਜ ਨੇ ਭਾਈ ਬਚਿੱਤਰ ਸਿੰਘ ਨੂੰ ਕਿਹਾ ਕਿ ਇਹ ਸਾਡਾ ਸ਼ੇਰ ਹਾਥੀ ਨਾਲ ਮੁਕਾਬਲਾ ਕਰੇਗਾ। ਇਤਿਹਾਸ ਵਿਚ ਲਿਖਿਆ ਹੋਇਆ ਹੈ ਉਸ ਵੇਲੇ ਗੁਰੂ ਮਹਾਰਾਜ ਨੇ ਕਿਹਾ ਕਿ ਇਸ ਨੂੰ ਸਪੈਸ਼ਲ ਅਫੀਮ ਜੋ ਚੀਨ ਤੋਂ ਮੰਗਾਈ ਹੈ ਉਹ ਦੇਵੋ। ਪ੍ਰਸੰਗ ਅਨੁਸਾਰ ਭਾਈ ਬਚਿੱਤਰ ਸਿੰਘ ਅਫੀਮ ਦੇ ਨਸ਼ੇ ਅਧੀਨ ਹੋਇਆ ਹੋਇਆ ਹਾਥੀ ਨਾਲ ਲੜਿਆ।

ਇਸੇ ਤਰ੍ਹਾਂ ਨਾਲ ਜਦੋਂ ਭਾਈ ਤਾਰਾ ਸਿੰਘ ਦਾ ਲਾਹੌਰ ਦੇ ਹਾਕਮ ਨਾਲ ਮੁਕਾਬਲਾ ਹੋਇਆ ਤਾਂ ਉਸ ਨੇ ਸਿੰਘਾਂ ਨੂੰ ਬਹੁਤ ਤੇਜ਼ ਕਿਸਮ ਦੀ ਸ਼ਰਾਬ ਪਿਲਾਈ ਹੋਈ ਸੀ। ਇਹ ਗੱਲਾਂ ਕਹਿਣੀਆਂ ਗੁਰਮਤਿ ਵਿਰੋਧੀ ਹਨ ਅਤੇ ਅਸੀਂ ਬੜੇ ਆਰਾਮ ਨਾਲ ਪ੍ਰਚਾਰਕਾਂ ਤੋਂ ਸੁਣਦੇ ਰਹਿੰਦੇ ਹਾਂ। ਅਜਿਹੀਆਂ ਸਾਖੀਆਂ ਗੁਰੂ ਮਹਾਰਾਜ ਦੇ ਨਾਮ ਨਾਲ ਵੀ ਜੋੜ ਦਿੰਦੇ ਹਨ ਕਿ ਗੁਰੂ ਮਹਾਰਾਜ ਜੀ ਨੇ ਚਮਕੌਰ ਦੀ ਗੜ੍ਹੀ ਛੱਡ ਜਾਣ ਉਪਰੰਤ ਭਾਈ ਮਾਨ ਸਿੰਘ ਨੂੰ ਕਿਹਾ ਕਿ ਭਾਈ ਮਾਨ ਸਿੰਘ ਅਸਾਡੀ ਅਫੀਮ ਵਾਲੀ ਡੱਬੀ ਤਾਂ ਰਾਹ ਵਿਚ ਗਿਰ ਪਈ ਹੈ, ਉਸ ਵੇਲੇ ਅੱਕ ਦੀਆਂ ਕਰੂੰਬਲੀਆਂ ਖਾਧੀਆਂ। ਇਹ ਗੱਲਾਂ ਸ਼ੈਤਾਨ ਲੋਕਾਂ ਵਲੋਂ ਬਹੁਤ ਹੀ ਗਲਤ ਕਿਸਮ ਨਾਲ ਅਸਾਨੂੰ ਸੁਣਾਈਆਂ ਜਾਂਦੀਆਂ ਹਨ।

ਦੂਜੇ ਪਾਸੇ ਇਨ੍ਹਾਂ ਹੀ ਨਸ਼ਿਆਂ ਦਾ ਜ਼ਿਕਰ ਜਦੋਂ ਮੱਕੇ ਮਦੀਨੇ ਦੀ ਗੋਸ਼ਟ ਵਿਚ ਹੁੰਦਾ ਹੈ ਤਾਂ ਗੁਰੂ ਨਾਨਕ ਪਾਤਸ਼ਾਹ ਜੀ ਕਿੰਨਾ ਖੋਲ੍ਹ ਕੇ ਇਸ ਦੇ ਮਾੜੇ ਅਸਰਾਂ ਨੂੰ ਦਸਦੇ ਹਨ। ਦਰਗਾਹ ਵਿਚ ਤਾਂ ਸੱਚ ਹੀ ਸਹਾਇਤਾ ਕਰਦਾ ਹੈ ਗਲਤ ਕੰਮ ਕਰਕੇ ਸਜ਼ਾਵਾਂ ਮਿਲਦੀਆਂ ਹੀ ਹਨ। ਜਿਵੇਂ ਕਿ -

*ਧਾਰਨਾ - ਜਿੰਦੇ ਰੋਵੇਂਗੀ ਤੇ ਰੋ ਰੋ ਪਛੋਤਾਵੇਂਗੀ,*
*ਫੇਰ ਤੇਰਾ ਕੋਈ ਨਾ ਬਣੇ।*
*ਮੇਰੇ ਪਿਆਰੇ, ਫੇਰ ਤੇਰਾ ਕੋਈ ਨਾ ਬਣੇ।*
*ਜਿੰਦੇ ਰੋਵੇਂਗੀ ਤੇ ਰੋ ਰੋ ਪਛੋਤਾਵੇਂਗੀ.......।*

*ਮਾਇਆ ਮੋਹੁ ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ॥*
*ਏਹ ਜਮ ਕੀ ਸਿਰਕਾਰ ਹੈ ਏਨਾ ਉਪਰਿ ਜਮ ਕਾ ਡੰਡੁ ਕਰਾਰਾ॥*
*ਪੰਨਾ - 513*

ਜਿਹੜਾ ਗੁਰਸਿੱਖ ਨਾਮ ਜਪਦੈ, ਬੰਦਗੀ ਕਰਦੈ, ਸ਼ੁਭ ਕਰਮ ਕਰਦਾ ਹੈ, ਉਹ ਧਰਮਰਾਜ ਦੇ ਨਹੀਂ ਜਾਇਆ ਕਰਦਾ ਜਿਹੜਾ ਮਨਮੁਖ ਸਾਕਤ ਤੇ ਮਾਇਆ ਦੇ ਮੋਹ ਵਾਲਾ, ਹੰਕਾਰ ਵਾਲਾ, ਲੋਭੀ ਤੇ ਕਰੋਧੀ ਬੰਦਾ ਹੁੰਦਾ ਹੈ ਅਤੇ ਵਿਸ਼ਿਆਂ ਦੇ ਵਿਚ ਪ੍ਰਵਿਰਤ ਹੁੰਦਾ ਹੈ। ਐਸੇ ਬੰਦਿਆਂ ਵਾਸਤੇ ਬਹੁਤ ਸਖਤ ਕਾਨੂੰਨ ਬਣਿਆ ਹੋਇਆ ਹੈ ਇਹ ਧਰਮਰਾਜ ਕੋਲ ਜਾਂਦੇ ਹਨ ਤੇ ਇਨ੍ਹਾਂ ਨੂੰ ਸਜ਼ਾ ਭੁਗਤਣੀ ਪੈਂਦੀ ਹੈ।

*ਮਨਮੁਖ ਜਮ ਮਗਿ ਪਾਈਅਨਿ ਜਿਨ ਦੂਜਾ ਭਾਉ ਪਿਆਰਾ॥*
*ਜਮ ਪੁਰਿ ਬਧੇ ਮਾਰੀਅਨਿ ਕੋ ਸੁਣੈ ਨ ਪੂਕਾਰਾ॥*
*ਪੰਨਾ - 513*

ਹੁਣੇ ਹੀ ਤੁਸੀਂ ਦੇਖ ਲਓ, ਕੀ ਭਾਣਾ ਵਰਤਿਆ ਹੋਇਆ ਹੈ, ਨੌਜਵਾਨ ਬੱਚਿਆਂ ਨੂੰ ਫੜ ਕੇ ਲੈ ਜਾਂਦੇ ਹਨ ਤੇ ਪਤਾ ਹੀ ਨਹੀਂ ਦਸਦੇ ਕਿ ਕਿਥੇ ਲੈ ਜਾਂਦੇ ਹਨ। ਮਾਂ ਬਾਪ ਭਾਲਦੇ ਫਿਰਦੇ ਨੇ, ਇਹ ਵੀ ਨਹੀਂ ਪਤਾ ਲਗਦਾ ਕਿ ਜੀਉਂਦਾ ਹੈ ਕਿ ਚੜ੍ਹਾਈ ਕਰ ਗਿਆ। ਇਸ ਤਰ੍ਹਾਂ ਜਿਹੜੇ ਜਮਦੂਤ ਹੁੰਦੇ ਹਨ ਉਨ੍ਹਾਂ ਬਾਰੇ ਵੀ ਪਤਾ ਨਹੀਂ ਲਗ ਸਕਦਾ ਕਿਉਂਕਿ ਭੇਤ ਨਹੀਂ ਦਿੰਦੇ, ਕੀ ਪਤਾ ਹੈ ਕਿਹੜੇ ਨਰਕਾਂ ਵਿਚ ਸੁੱਟ ਦੇਣ, ਕਿਹੜੀ ਜੂਨੀ ਵਿਚ ਪਾ ਦੇਣ ਕੋਈ ਪਤਾ ਨਹੀਂ ਲਗਦਾ ਤੇ ਨਾ ਹੀ ਕੋਈ ਕੂਕ ਪੁਕਾਰ ਸੁਣਦਾ ਹੈ। ਜਿਨ੍ਹਾਂ ਨੇ ਮਨ ਦੇ ਪਿਛੇ ਲਗ ਕੇ ਜੀਵਨ ਬਤੀਤ ਕੀਤਾ ਹੈ ਅਤੇ ਦੂਜੇ ਭਾਉ ਵਿਚ ਰਹੇ ਹਨ, ਗੁਰੂ ਦਾ ਹੁਕਮ ਨਹੀਂ ਮੰਨਿਆ ਉਨ੍ਹਾਂ ਨੂੰ ਫੇਰ ਜਮਦੂਤ ਬੰਨ੍ਹ ਕੇ ਲੈ ਜਾਂਦੇ ਹਨ ਤੇ ਜਮਾਂ ਦੇ ਵਸ ਪੈ ਜਾਂਦੇ ਹਨ। ਉਥੇ ਉਨ੍ਹਾਂ ਦੀ ਕੂਕ ਪੁਕਾਰ ਸੁਣਨ ਵਾਲਾ ਕੋਈ ਨਹੀਂ ਹੁੰਦਾ।

*ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ॥*
*ਓਥੈ ਸਤਿਗੁਰ ਬੇਲੀ ਹੋਵੈ ਕਢਿ ਲਏ ਅੰਤੀ ਵਾਰ॥*
*ਪੰਨਾ - 1281*

*ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਗੁਰਮੁਖਿ ਨਿਸਤਾਰਾ॥*
*ਪੰਨਾ - 513*

ਉਥੇ ਕੇਵਲ ਸਤਿਗੁਰ ਬੇਲੀ ਹੁੰਦਾ ਹੈ ਤੇ ਉਸ ਨੂੰ ਜਮਾਂ ਤੋਂ ਛੁਡਾ ਲੈਂਦਾ ਹੈ ਅਤੇ ਜਿਸ ਤੇ ਕ੍ਰਿਪਾ ਹੋ ਜਾਵੇ ਉਸ ਨੂੰ ਪੂਰਨ ਸਤਿਗੁਰੂ ਮਿਲਦਾ ਹੈ ਜੋ ਨਰਕਾਂ ਦੀ ਅੱਗ ਤੋਂ ਤੇ ਜਮਾਂ ਤੋਂ ਛੁਡਵਾ ਲੈਂਦਾ ਹੈ ਹੋਰ ਕੋਈ ਇਸ ਜਗ੍ਹਾਂ ਨਹੀਂ ਪਹੁੰਚ ਸਕਿਆ ਕਰਦਾ।

ਸੋ ਇਸ ਤਰ੍ਹਾਂ ਜਿਹੜਾ ਬੁਰੀ ਸੰਗਤ (society) ਵਿਚ

ਪੈ ਜਾਂਦਾ ਹੈ ਉਹ ਨੇਕ ਕੰਮ ਵਲ ਨੂੰ ਨਹੀਂ ਆਉਂਦਾ। ਜੇ ਉਸ ਨੂੰ ਕਹੋ ਕਿ ਸਤਿਸੰਗਤ ਵਿਚ ਚਲ, ਅੰਮ੍ਰਿਤ ਵੇਲੇ ਉਠਿਆ ਕਰ, ਨਾਮ ਜਪਿਆ ਕਰ, ਕਹੇਗਾ ਇਹ ਨਹੀਂ ਮੈਥੋਂ ਹੁੰਦਾ, ਕਿਸੇ ਹੋਰ ਨੂੰ ਕਹੋ ਕਿਉਂਕਿ ਉਸ ਦੀ ਪ੍ਰਕ੍ਰਿਤੀ ਮਨਮੁਖਤਾਈ ਦੀ ਬਣੀ ਹੋਈ ਹੈ। ਜੇ ਮਾੜੇ ਤੇ ਭੈੜੇ ਕੰਮ ਨੂੰ ਕਰੋ ਤਾਂ ਰਾਤੋ ਰਾਤ ਚਲਿਆ ਜਾਵੇਗਾ। ਸਾਡੇ ਉਥੇ ਯੂ.ਪੀ. ਵਿਚ ਪ੍ਰੇਮੀ ਸਤਿਸੰਗ ਵਿਚ ਤਾਂ ਆਉਂਦੇ ਨਹੀਂ ਸੀ, ਰਾਤ ਨੂੰ ਡੰਗਰ ਚੋਰੀ ਕਰਿਆ ਕਰਦੇ ਸੀ। ਅਸੀਂ ਹੈਰਾਨ ਹੋ ਜਾਂਦੇ ਸੀ ਕਿ ਐਸੇ ਥਾਵਾਂ ਤੇ ਪਹੁੰਚ ਕੇ ਚੋਰੀ ਕਰ ਲੈਂਦੇ ਸੀ ਜਿਥੇ ਸੱਪ ਆਮ ਹੀ ਹੁੰਦੇ ਸੀ ਤੇ ਹਨ੍ਹੇਰੇ ਵਿਚ ਹੀ ਪਹੁੰਚ ਜਾਂਦੇ ਸੀ। ਇਸ ਕਰਕੇ ਪਾਪ ਕਰਨ ਵਾਲੇ ਨੂੰ ਪਾਪ ਚੰਗਾ ਲਗਦਾ ਹੈ, ਉਸ ਨੂੰ ਇਹਦੇ ਨਤੀਜੇ ਦਾ ਪਤਾ ਨਹੀਂ ਹੁੰਦਾ ਕਿ ਇਸ ਪਾਪ ਦਾ ਫਲ ਕੀ ਮਿਲੇਗਾ, ਇਸ ਬਾਰੇ ਅਣਜਾਨ ਹੋਇਆ ਕਰਦਾ ਹੈ।

***ਧਾਰਨਾ – ਪਾਪ ਕਮਾਉਣਾ ਜੀ,***
***ਪਾਪੀ ਨੂੰ ਲਗਦਾ ਪਿਆਰਾ।***
***ਪਾਪੀ ਨੂੰ ਲਗਦਾ ਪਿਆਰਾ,.......–2***
***ਪਾਪ ਕਮਾਉਣਾ ਜੀ,...........।***

***ਪਾਪੁ ਬੁਰਾ ਪਾਪੀ ਕਉ ਪਿਆਰਾ॥***
***ਪਾਪਿ ਲਦੇ ਪਾਪੇ ਪਾਸਾਰਾ॥ ਪੰਨਾ – 935***

ਪਾਪ ਨੂੰ ਸਾਰੀ ਦੁਨੀਆਂ ਬੁਰਾ ਕਹਿੰਦੀ ਹੈ ਪਰ ਕਮਾਉਣ ਵਾਲਾ ਇਸ ਨੂੰ ਬੜੇ ਪਿਆਰ ਨਾਲ ਕਮਾਉਂਦਾ ਹੈ ਕਿਉਂਕਿ ਪਾਪਾਂ ਦੀਆਂ ਪੰਡਾਂ ਲੱਦ ਕੇ ਜਦੋਂ ਦਰਗਾਹ ਵਿਚ ਜਾਂਦਾ ਹੈ ਤਾਂ ਉਥੇ ਪਾਪਾਂ ਦੇ ਹਿਸਾਬ ਨਾਲ ਹੀ ਇਸ ਨਾਲ ਸਲੂਕ ਕੀਤਾ ਜਾਂਦੇ ਹੈ ਤੇ ਵੱਡੀ ਤੋਂ ਵੱਡੀ ਸਜ਼ਾ ਦਿਤੀ ਜਾਂਦੀ ਹੈ। ਸੋ ਇਹ ਇਕ ਪੱਖ ਹੈ ਜੀਵਨ ਦਾ ਜਿਸ ਬਾਰੇ ਬੇਨਤੀ ਕੀਤੀ ਹੈ ਕਿ ਇਕ ਪੱਖ ਤਾਂ ਉਹ ਹੈ ਜਿਸ ਨੂੰ ਕੁਸੰਗ ਮਿਲ ਜਾਂਦਾ ਹੈ, ਕੁਸੰਗ ਦੇ ਫਲਸਰੂਪ ਇਥੇ ਵੀ ਆਪਣਾ ਵਿਗਾੜ ਲੈਂਦਾ ਹੈ ਅਤੇ ਦਰਗਾਹ ਵਿਚ ਜਾ ਕੇ ਧੱਕੇ ਖਾਂਦਾ ਹੈ ਤੇ ਮੁੜ ਕੇ ਕੁੱਤਿਆਂ ਬਿੱਲਿਆਂ ਦੀ ਜੂਨ ਵਿਚ ਇਸ ਨੂੰ ਆਉਣਾ ਪੈਂਦਾ ਹੈ।

ਦੂਸਰੀ ਜ਼ਿੰਦਗੀ ਉਹ ਹੈ ਕਿ ਜਿਹੜਾ ਸਤਿਪੁਰਸ਼ਾਂ ਦੇ ਨਾਲ ਮਿਲਾਪ ਕਰਕੇ ਸਤਿ ਦੀ ਵਾਰਤਾ ਸੁਣਦਾ ਹੈ ਅਤੇ ਸਤਿਸੰਗ ਵਿਚ ਆਉਂਦਾ ਹੈ ਕਿਉਂਕਿ ਸਤਿਸੰਗ ਪ੍ਰਮੇਸ਼ਰ ਨੂੰ ਮਿਲਣ ਦਾ ਮੁਖ ਦੁਆਰ ਹੁੰਦਾ ਹੈ। ਪ੍ਰਮੇਸ਼ਰ ਨੂੰ ਮਿਲਣ ਦੇ ਚਾਰ ਦਰਵਾਜ਼ੇ ਹੁੰਦੇ ਹਨ – ਸਮ, ਸੰਤੋਖ, ਵਿਚਾਰ ਤੇ ਸਤਿਸੰਗ। ਸਤਿਸੰਗ ਵਿਚ ਪ੍ਰਮੇਸ਼ਰ ਦੇ ਪਿਆਰੇ ਸਤਿ ਦੇ ਉਪਦੇਸ਼ ਰਾਹੀਂ ਸੁਗੰਧੀ ਵੰਡਦੇ ਹਨ ਜਿਸ ਨਾਲ ਜਗਿਆਸੂ ਦੇ ਅੰਦਰਲੇ ਔਗੁਣ, ਵਿਕਾਰ ਖ੍ਰੈ (ਨਾਸ਼) ਹੋ ਜਾਂਦੇ ਹਨ ਤੇ ਸਤਿ ਦੀ ਸੁਗੰਧੀ ਭਰ ਜਾਂਦੀ ਹੈ। ਜਿਸ ਤਰ੍ਹਾਂ ਵਣ ਦੇ ਅੰਦਰ ਇਕ ਚੰਦਨ ਦਾ ਦਰਖਤ ਆਪਣੀ ਸੁਗੰਧੀ ਨਾਲ ਸਾਰੇ ਦਰਖਤਾਂ ਨੂੰ ਚੰਦਨ ਬਣਾ ਦਿੰਦਾ ਹੈ ਇਸੇ ਤਰ੍ਹਾਂ ਸਤਿਸੰਗ ਵਿਚ ਆਉਣ ਵਾਲਿਆਂ ਵਿਚ ਸ਼ੁਭ ਗੁਣਾਂ ਤੇ ਪ੍ਰਮੇਸ਼ਰ ਦੇ ਪਿਆਰ ਦੀ ਸੁਗੰਧੀ ਭਰ ਜਾਂਦੀ ਹੈ।

***ਧਾਰਨਾ – ਚੰਦਨ ਬਣ ਜਾਂਦੇ ਨੇ,***
***ਚੰਦਨ ਦੇ ਨੇੜੇ ਰਹਿ ਕੇ।***
***ਚੰਦਨ ਦੇ ਨੇੜੇ ਰਹਿ ਕੇ – 2, 4.***
***ਚੰਦਨ ਬਣ ਜਾਂਦੇ ਨੇ,.......।***

***ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥***
***ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥***
***ਪੰਨਾ – 1365***

ਸੋ ਜ਼ਿੰਦਗੀ ਦੇ ਦੋਵੇਂ ਪੱਖ ਹਨ, ਇਕ ਪੱਖ ਨਾਲ ਜੀਵਨ ਸਫਲ ਹੋ ਜਾਂਦਾ ਹੈ ਅਤੇ ਦੂਜੇ ਨਾਲ ਜੀਵਨ ਬਿਰਥਾ ਗੁਆ ਦਿਤਾ ਜਾਂਦਾ ਹੈ। ਜਿਹੋ ਜਿਹੇ ਆਦਮੀ ਕਰਮ ਕਰੇਗਾ ਉਸੇ ਤਰ੍ਹਾਂ ਦਾ ਫਲ ਉਸ ਨੂੰ ਭੁਗਤਣਾ ਪਵੇਗਾ ਜਦੋਂ ਫਲ ਭੁਗਤਦਾ ਹੈ ਉਸ ਵੇਲੇ ਇਸ ਨੂੰ ਰੋਣਾ ਪੈਂਦਾ ਹੈ।

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥***
***ਪੰਨਾ – 433***

ਜਿਹੋ ਜਿਹਾ ਬੀਜ ਕਰਮ ਧਰਤੀ ਵਿਚ ਪਾਵਾਂਗੇ ਉਸੇ ਤਰ੍ਹਾਂ ਦਾ ਫਲ ਪ੍ਰਾਪਤ ਹੋਵੇਗਾ। ਪ੍ਰਮੇਸ਼ਰ ਦੀ ਐਸੀ ਨੇਤ ਹੈ ਕਿ ਇਕ ਖਿਆਲ ਵੀ ਕੀਤਾ ਹੋਇਆ ਬਿਰਥਾ ਨਹੀਂ ਜਾਇਆ ਕਰਦਾ। ਖਿਆਲ ਦੀ ਸ਼ਕਤੀ ਬਾਰੇ ਦਸਿਆ ਸੀ ਕਿ ਅੱਧਾ ਸ੍ਵਾਸ ਰਹਿ ਗਿਆ ਸੀ ਤੇ ਖਿਆਲ ਪ੍ਰਮੇਸ਼ਰ ਵਲ ਚਲਾ ਗਿਆ। ਪ੍ਰਮੇਸ਼ਰ ਵਲ ਜਾਣ ਦੇ ਨਾਲ ਸਾਰੇ ਪਾਪਾਂ ਦਾ ਨਾਸ਼ ਹੋ ਗਿਆ। ਮਨੁੱਖ ਨੂੰ ਬੀਜਣ ਵੇਲੇ ਧਿਆਨ ਰੱਖਣਾ ਚਾਹੀਦਾ ਹੈ ਕਿ ਉਹ ਕੀ ਬੀਜ ਰਿਹਾ ਹੈ? ਪਾਪ ਬੀਜੇ ਜਾ ਰਹੇ ਹਨ ਜਾਂ ਨੇਕ ਕਰਮ ਬੀਜੇ ਜਾ ਰਹੇ ਹਨ। ਨੇਕ ਕਰਮਾਂ ਦੇ ਵਿਚੋਂ ਨਿਸ਼ਕਾਮ ਕਰਮ ਬੀਜ ਰਿਹਾ ਹਾਂ ਜਾਂ ਕਾਮਨਾ ਵਾਲੇ ਬੀਜ ਰਿਹਾ ਹੈ, ਕਾਮਨਾ ਵਾਲੇ ਕਰਮ ਭੁਗਤਣੇ ਪੈਣਗੇ ਅਤੇ ਨਿਸ਼ਕਾਮ ਕਰਮ ਹਿਰਦੇ ਨੂੰ, ਅੰਤਸ਼ਕਰਣ ਨੂੰ ਨਿਰਮਲ ਕਰਦੇ ਹਨ। ਨਿਰਮਲ ਕਰਮ ਕਰਨ ਨਾਲ ਇਸ ਵਿਚ ਪ੍ਰਮੇਸ਼ਰ ਦੇ ਦਰਸ਼ਨ ਕਰਨ ਦੀ ਸ਼ਕਤੀ ਆ ਜਾਂਦੀ ਹੈ। ਨਾਮ ਜਪਣ ਤੇ ਬਾਣੀ ਪੜ੍ਹਨ ਦੀ ਸ਼ਕਤੀ ਹੋ ਜਾਂਦੀ ਹੈ, ਨਹੀਂ ਤਾਂ ਇਹ ਸ਼ਕਤੀ ਪੈਦਾ ਨਹੀਂ ਹੋ ਸਕਦੀ। ਤਿੰਨ ਗੁਣ ਇਸ ਦੇ ਵਿਚ ਰੌਲਾ ਘਚੌਲਾ ਮਚਾ ਰਹੇ ਹਨ –

***ਮਾਇਆਧਾਰੀ ਅਤਿ ਅੰਨਾ ਬੋਲਾ॥***
***ਸਬਦੁ ਨ ਸੁਣਈ ਬਹੁ ਰੋਲ ਘਚੋਲਾ॥ ਪੰਨਾ – 313***

ਇਸ ਦਾ ਮਨ ਚੰਗੇ ਪਾਸੇ ਵਲ ਜਾਂਦਾ ਨਹੀਂ, ਐਧਰ ਉਧਰ ਦੌੜਦਾ ਭਜਦਾ ਰਹਿੰਦਾ ਹੈ। ਭਜਨ ਕਰਦਾ ਵੀ ਹੈ ਪਰ ਕਰ ਨਹੀਂ ਹੁੰਦਾ ਕਿਉਂਕਿ ਮਨ ਸਾਥ ਨਹੀਂ ਦਿੰਦਾ। ਅੰਤਸ਼ਕਰਣ ਵਿਚ ਤਿੰਨ ਗੁਣਾਂ – ਰਜੋ, ਤਮੋ, ਸਤੋ ਦਾ ਨਿਵਾਸ ਹੋਣ ਕਰਕੇ ਇਹ ਪਾਰੇ ਵਾਂਗ ਡੋਲਦਾ ਰਹਿੰਦਾ ਹੈ। ਇਹ ਇਸ ਤਰ੍ਹਾਂ ਚਲਦੇ ਹਨ ਜਿਵੇਂ ਬੱਦਲਾਂ ਵਿਚ ਬਿਜਲੀ ਚਲਿਆ ਕਰਦੀ ਹੈ ਸਭ ਕੁਝ ਉਲਟ ਫੁਲਟ ਕਰਦੇ ਰਹਿੰਦੇ ਹਨ ਅਤੇ ਟਿਕਦੇ ਨਹੀਂ ਹਨ। ਜਦੋਂ ਤਕ ਇਸ ਦੇ ਵਿਚ ਨਿਰਮਲਤਾ ਨਹੀਂ ਆਉਂਦੀ ਉਦੋਂ ਤਕ ਇਹਦੇ ਵਿਚ ਟਿਕਾਓ ਤੇ ਰਸ ਨਹੀਂ ਆਇਆ ਕਰਦਾ। ਸੋ ਬੀਜਣ ਵੇਲੇ ਧਿਆਨ ਦੇਣਾ ਚਾਹੀਦਾ ਹੈ ਕਿ ਮੈਂ ਕੀ ਬੀਜ ਰਿਹਾ ਹਾਂ ਤੇ ਪਿਛੋਂ ਫੇਰ ਪਛਤਾਉਣਾ ਨਹੀਂ ਚਾਹੀਦਾ ਤੇ ਨਾ ਹੀ ਕਿਸੇ ਨੂੰ ਦੋਸ਼ ਦੇਣਾ ਚਾਹੀਦਾ ਹੈ।

***ਧਾਰਨਾ – ਕਿੱਥੋਂ ਭਾਲਦਾ ਏਂ ਦਾਖ ਬਿਜਉਰੀਆਂ,***
***ਕਿੱਕਰਾਂ ਦੇ ਬੀਜ ਬੀਜ ਕੇ।***
***ਮੇਰੇ ਪਿਆਰੇ, ਕਿੱਕਰਾਂ ਦੇ ਬੀਜ ਬੀਜ ਕੇ।***
***ਕਿੱਥੋਂ ਭਾਲਦਾ ਏਂ ਦਾਖ ਬਿਜਉਰੀਆਂ,......।***

ਸੋ ਸਤਿਸੰਗ ਵਿਚ ਆ ਕੇ ਸਮਝ ਪੈਂਦੀ ਹੈ ਕਿ ਸਾਨੂੰ ਕਿਹੋ ਜਿਹੇ ਕਰਮ ਬੀਜਣੇ ਚਾਹੀਦੇ ਹਨ ਅਤੇ ਮਨ ਨਿਰਮਲ ਕੇਵਲ ਨਿਸ਼ਕਾਮ ਕਰਮਾਂ ਨਾਲ ਹੀ ਹੁੰਦਾ ਹੈ। ਸਤਿਸੰਗ ਵਿਚ ਐਸੀ ਪਵਿੱਤਰ ਜਗ੍ਹਾ ਹੁੰਦੀ ਹੈ ਜਿਥੇ ਰਸ ਆਉਣਾ ਹੈ, ਜਿਥੇ ਇਧਰਲੀਆਂ ਉਧਰਲੀਆਂ ਬਾਤਾਂ ਹੁੰਦੀਆਂ ਹੋਣ, ਅਤੇ ਕੋਈ ਹੋਰ ਜਜ਼ਬਾ ਜਾਗੇ ਉਥੇ ਸਤਿਸੰਗ ਨਹੀਂ ਹੋਇਆ ਕਰਦਾ।

ਬਾਬਾ ਜੀ ਦੇ ਪਾਸ ਭਾਈ ਚੰਦਾ ਸਿੰਘ ਜੀ ਗਜ਼ਨੀ ਵਾਲੇ ਆਉਂਦੇ ਹਨ ਜਿਨ੍ਹਾਂ ਦੀ ਸਾਖੀ ਬੜੇ ਦਿਨਾਂ ਤੋਂ ਚਲ ਰਹੀ ਹੈ। ਧਿਆਨ ਦੇਵੋ ਕਿਉਂਕਿ ਇਹ ਸਾਖੀ ਉਨ੍ਹਾਂ ਦੀ ਹੀ ਨਹੀਂ ਇਹ ਸਾਖੀ ਸਾਡੇ ਵਾਸਤੇ ਵੀ ਹੈ। ਜੇਕਰ ਉਨ੍ਹਾਂ ਨੂੰ ਪਰਮਪਦ ਦੀ ਪ੍ਰਾਪਤੀ ਹੋ ਸਕਦੀ ਹੈ ਤਾਂ ਸਾਨੂੰ ਵੀ ਹੋ ਸਕਦੀ ਹੈ ਕਿਉਂਕਿ ਬਚਨ ਉਨ੍ਹਾਂ ਦੇ ਕਿਤੇ ਨਹੀਂ ਗਏ, ਬਾਣੀ ਦੇ ਮੁਤਾਬਿਕ ਹਨ। ਸ਼ਰਤ ਇਹ ਹੈ ਕਿ ਜਿੰਨੀ ਸ਼ਰਧਾ ਤੇ ਬੈਰਾਗ ਉਨ੍ਹਾਂ ਦੇ ਅੰਦਰ ਸੀ ਉਨੀਂ ਸ਼ਰਧਾ ਤੇ ਬੈਰਾਗ ਸਾਡੇ ਮਨ ਵਿਚ ਵੀ ਹੋਣਾ ਚਾਹੀਦਾ ਹੈ ਫੇਰ ਇਹ ਹੋ ਨਹੀਂ ਸਕਦਾ ਕਿ ਜਿਹੜੇ ਉਪਦੇਸ਼ ਉਨ੍ਹਾਂ ਨੂੰ ਦਿਤੇ ਗਏ ਸਨ, ਸਾਡੇ ਤੇ ਅਸਰ ਨਾ ਕਰਨ। ਬਾਬਾ ਜੀ ਕਹਿਣ ਲੱਗੇ, "ਭਾਈ ਚੰਦਾ ਸਿੰਘ ਜੀ! ਪਹਿਲਾਂ ਤਾਂ ਵਿਸ਼ਵਾਸ਼ ਪੂਰਨ ਹੋਣਾ ਚਾਹੀਦਾ ਹੈ ਤੇ ਪਰਤੀਤ ਹੋਣੀ ਚਾਹੀਦੀ ਹੈ।"

***ਜਾ ਕੈ ਮਨਿ ਗੁਰ ਕੀ ਪਰਤੀਤਿ॥***
***ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥ ਪੰਨਾ - 283***

ਦੂਸਰਾ ਇਹ ਹੈ ਕਿ ਨਾਮ ਦੇ ਉਤੇ ਵਿਸ਼ਵਾਸ਼ ਹੋਣਾ ਚਾਹੀਦਾ ਹੈ -

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥***
***ਪੰਨਾ - 81***

ਨਾਮ ਐਸੀ ਚੀਜ਼ ਹੈ ਕਿ ਵੱਡੇ ਵੱਡੇ ਮਹਾਂਪਾਪੀਆਂ ਨੂੰ ਵੀ ਤਾਰ ਦਿੰਦੀ ਹੈ -

***ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥***
***ਪਤਿਤ ਪਵਿਤ ਭਏ ਰਾਮੁ ਕਹਤ ਹੀ॥ ਪੰਨਾ - 718***

ਇਕ ਵਾਰੀ ਰਾਮ ਕਹਿਣ ਤੇ ਕਿੱਡੇ ਵੱਡੇ ਮਹਾਂਪਾਪੀ ਅਜਾਮਲ ਦਾ ਵੀ ਉਧਾਰ ਹੋ ਗਿਆ। ਇਕ ਮਿਸਾਲ ਏਸੇ ਸਬੰਧ ਵਿਚ ਭਾਈ ਗੁਰਦਾਸ ਜੀ ਹੋਰ ਦਿੰਦੇ ਹਨ ਜਿਹੜੇ ਕਿ ਗੁਰੂ ਘਰ ਦੇ ਵੇਦ ਵਿਆਸ ਹਨ, ਆਦਮੀ ਦੇ ਸਾਧਾਰਣ ਮਨ ਨੂੰ ਅਤੇ ਪੜ੍ਹੇ ਹੋਏ ਮਨ ਨੂੰ ਟੁੰਬਣ ਵਾਸਤੇ ਦਸਦੇ ਹਨ ਕਿਉਂਕਿ ਪੜ੍ਹਿਆ ਹੋਇਆ ਮਨ ਜ਼ਿਆਦਾ ਉਲਝਿਆ ਹੋਇਆ (complicated) ਹੁੰਦਾ ਹੈ ਇਸ ਨੂੰ ਸਮਝਾਉਣਾ ਮੁਸ਼ਕਲ ਹੋਇਆ ਕਰਦਾ ਹੈ ਜਿਹੜਾ ਸਿੱਧਾ (simple) ਮਨ ਹੁੰਦਾ ਹੈ ਉਸ ਨੂੰ ਸਮਝਾਉਣਾ ਸੌਖਾ ਹੁੰਦਾ ਹੈ ਕਿਉਂਕਿ ਉਸਦੇ ਗੱਲ ਛੇਤੀ ਸਮਝ ਵਿਚ ਪੈ ਜਾਂਦੀ ਹੈ। ਕਿਉਂਕਿ ***'ਚਤੁਰਾਈ ਨ ਚਤੁਰਭੁਜੁ ਪਾਈਐ॥' (ਪੰਨਾ - 324)*** ਕਿਉਂਕਿ ਚਤੁਰਾਈ ਨਾਲ ਵਾਹਿਗੁਰੂ ਨਹੀਂ ਮਿਲਦਾ।

***ਕਹੁ ਕਬੀਰ ਭਗਤਿ ਕਰਿ ਪਾਇਆ॥***
***ਭੋਲੇ ਭਾਇ ਮਿਲੇ ਰਘੁਰਾਇਆ॥ ਪੰਨਾ - 324***

ਸਭ ਤੋਂ ਪਹਿਲਾਂ ਜਿਥੋਂ ਮਹਾਰਾਜ ਦੀ ਬਾਣੀ ਸ਼ੁਰੂ ਹੁੰਦੀ ਹੈ ਉਹ ੧ ਤੋਂ ਸ਼ੁਰੂ ਹੈ। ਮਹਾਰਾਜ ਨੇ ਨਿਰਗੁਣ ਨੂੰ ਸਰਗੁਣ ਬਣਾ ਦਿਤਾ ਤੇ ਨਾਲ ਓਅੰਕਾਰ ਉਚਾਰਨ ਕਰ ਦਿਤਾ। ਏਕਾ ਓਅੰਕਾਰ ਦੇ ਰੂਪ ਵਿਚ ਕਰਤਾ ਬਣ ਗਿਆ ਤੇ ਉਹ ਫੇਰ ਸਤਿ ਹੈ ਅਤੇ ਨਾਮ ਹੈ। ਉਹ ਸਾਰੇ ਪਰੀਪੂਰਨ ਹੈ ਫੇਰ ਉਹ ਕਰਤਾ ਹੈ, ਫੇਰ ਉਹ ਪੁਰਖ ਹੈ। ਇਸ ਤਰ੍ਹਾਂ ਜਦੋਂ ਮੂਲਮੰਤਰ ਦੀ ਵਿਆਖਿਆ ਹੋ ਚੁਕੀ ਤਾਂ ਫਿਰ ਆਪ ਨੇ ਫੁਰਮਾਨ ਕਰ ਦਿਤਾ ਕਿ -

***ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ਪੰਨਾ - 1***

ਕੋਈ ਐਨੀ ਛੋਟੀ ਗੱਲ ਤਾਂ ਹੈ ਨਹੀਂ ਬੜੀ ਵੱਡੀ ਗੱਲ ਹੈ। ਮਹਾਰਾਜ ਸੁਮੇਰ ਪਰਬਤ ਤੇ ਵੱਡੀਆਂ ਉਮਰਾਂ ਵਾਲੇ ਸਿੱਧਾਂ ਪਾਸ ਗਏ। ਵੱਡੀਆਂ ਉਮਰਾਂ ਵਾਲੇ ਸਨ ਜਿਨ੍ਹਾਂ ਦਾ ਆਪਣਾ ਹਰ ਗੱਲ ਦੇ ਅੰਦਰ ਨਿਜ ਦਾ ਤਜਰਬਾ ਸੀ। ਅਨੁਭਵ ਨੂੰ ਖੋਲ੍ਹ ਖੋਲ੍ਹ ਕੇ ਉਚੀਆਂ ਉਡਾਰੀਆਂ ਵਿਚ ਜਾਂਦੇ ਸੀ, ਪਰ ਸੁੰਨ ਤੋਂ ਉਤੇ ਨਹੀਂ ਜਾਂਦੇ ਸਨ। ਮਹਾਂ ਸੁੰਨ, ਅਣਹੋਂਦ ਤੇ ਜ਼ੀਰੋ ਅਵਸਥਾ ਤੋਂ ਅੱਗੇ ਨਹੀਂ ਜਾਂਦੇ ਸਨ। ਮਹਾਰਾਜ ਨੇ ਫੁਰਮਾਨ ਕੀਤਾ ਕਿ ਅਣਹੋਂਦ ਦੇ ਵਿਚ ਵੀ ਹੋਂਦ ਹੈ। ਜਦੋਂ ਸਾਰੀ ਗੱਲ ਹੋ ਚੁਕੀ ਤਾਂ ਸਿਧ ਕਹਿਣ ਲੱਗੇ, "ਮਹਾਰਾਜ ਕ੍ਰਿਪਾ ਕਰਕੇ ਦੱਸੋ ਕਿਉਂਕਿ ਵੇਦਾਂਤ, ਸਾਂਖ ਤੇ ਨਿਆਇ ਸਾਸ਼ਤਰ ਕਹਿੰਦੇ ਹਨ ਕਿ ਜਦੋਂ ਆਦਮੀ ਨੂੰ ਗਿਆਨ ਹੋ ਜਾਵੇ ਕਿ ਪ੍ਰਮੇਸ਼ਰ ਤੋਂ ਬਗੈਰ ਸੰਸਾਰ ਤੇ ਨਾ ਕੋਈ ਹੋਇਐ, ਨਾ ਕੋਈ ਹੋਣੈ ਤੇ ਨਾ ਕੋਈ ਹੈਗਾ ਕੀ ਮਹਾਰਾਜ! ਇਹ ਪ੍ਰਾਪਤੀ realization ਨਹੀਂ ਹੈ? ਮਹਾਰਾਜ ਕਹਿੰਦੇ ਬਿਲਕੁਲ ਨਹੀਂ, ਇਸੇ ਤਰ੍ਹਾਂ ਨਹੀਂ ਹੈ।

ਗਿਆਨ ਹੋਣ ਨਾਲ ਪ੍ਰਾਪਤੀ ਨਹੀਂ ਹੋਇਆ ਕਰਦੀ ਜਿਸ ਤਰ੍ਹਾਂ ਜੇ ਕੋਈ ਨਕਸ਼ਾ ਦੇਖ ਲਿਆ ਕਿ ਕਲਕੱਤਾ ਇਸ ਤਰ੍ਹਾਂ ਦਾ ਹੈ ਜਿਵੇਂ ਖੰਡ ਦਾ ਨਾਮ ਪਤਾ ਲਗ ਜਾਵੇ ਕਿ ਖੰਡ ਮਿੱਠੀ ਹੁੰਦੀ ਹੈ ਪਰ ਜਿੰਨਾਂ ਚਿਰ ਇਸ ਨੂੰ ਨਾ ਖਾਈਏ ਉਦੋਂ ਤਕ ਇਸਦਾ ਅਨੁਭਵ ਨਹੀਂ ਹੋ ਸਕਦਾ। ਕਿਤਾਬ ਵਿਚ ਪੜ੍ਹ ਲਿਆ ਕਿ ਜਿਹੜਾ ਲੰਗੜਾ ਅੰਬ ਹੈ ਜਾਂ ਦੁਸਹਿਰੀ ਅੰਬ ਹੈ ਉਸ ਵਿਚ ਕੈਲਰੀ, ਮਿੱਠੇ ਦੀ ਮਿਕਦਾਰ ਇਤਨੀ ਇਤਨੀ ਹੈ। ਪਰ ਅੰਬ-ਅੰਬ ਕਹਿਣ ਨਾਲ ਅੰਬ ਦਾ ਸੁਆਦ ਨਹੀਂ ਪਤਾ ਲਗ ਸਕਦਾ, ਖੰਡ ਖੰਡ ਕਹਿਣ ਨਾਲ ਖੰਡ ਦਾ ਸਵਾਦ ਨਹੀਂ ਪਤਾ ਲਗ ਸਕਦਾ। ਇਹ ਠੀਕ ਹੈ ਕਿ ਬੁੱਧੀ ਨੇ ਜਾਣ ਲਿਆ ਕਿ ਪ੍ਰਮੇਸ਼ਰ ਸਾਰੇ ਪਰੀਪੂਰਨ ਹੈ, ਉਸ ਤੋਂ ਬਗੈਰ ਸੰਸਾਰ ਵਿਚ ਨਾ ਕੋਈ ਹੈ, ਨਾ ਕੋਈ ਹੋਇਆ ਤੇ ਨਾ ਕੋਈ ਹੋਵੇਗਾ ਇਹ ਪਰਮ ਸਤਿ ਹੈ। ਗੁਰਮਤਿ ਦਾ ਅਦ੍ਵੈਤ ਸਿਧਾਂਤ ਹੈ ਇਸ ਵਿਚ ਦ੍ਵੈਤ ਨਹੀਂ ਹੈ। ਸਿਧਾਂਤ ਤਾਂ ਠੀਕ ਹੈ ਪਰ ਬੁੱਧੀ ਮੰਡਲ ਦੁਆਰਾ ਉਥੇ ਪਹੁੰਚਿਆ ਨਹੀਂ ਜਾ ਸਕਦਾ।

***ਜਿਨ੍ਹਾਂ ਉਚਾਈਆਂ ਉਤੋਂ 'ਬੁੱਧੀ' ਖੰਭ ਸਾੜ ਢੱਠੀ,***
***ਮੱਲੋ ਮਲੀ ਓਥੇ ਦਿਲ ਮਾਰਦਾ ਉਡਾਰੀਆਂ।***
***ਡਾ. ਭਾਈ ਵੀਰ ਸਿੰਘ ਜੀ***

ਅਜੇ ਕੋਈ ਅੰਦਰ ਭੁੱਖ ਹੈ ਜੋ ਅੱਗੇ ਨੂੰ ਜਾਣਾ ਚਾਹੁੰਦੀ ਹੈ ਪਰ ਬੁੱਧੀ ਦੀ ਉਥੇ ਤੀਕਰ ਪਹੁੰਚ ਨਹੀਂ ਹੈ। ਬੁੱਧੀ ਤੋਂ ਅੱਗੇ ਅਨੁਭਵ ਦੀ ਗੱਲ ਹੁੰਦੀ ਹੈ ਜਿਸ ਵਿਚ ਰਸ ਹੋਇਆ ਕਰਦਾ ਹੈ। ਅਨੁਭਵ ਪ੍ਰਤੱਖ ਗਿਆਨ ਹੁੰਦਾ ਹੈ ਜਿਸ ਨੂੰ ਪਰੋਕਸ਼ ਗਿਆਨ ਕਹਿੰਦੇ ਹਨ। ਮਹਾਰਾਜ ਫੁਰਮਾਨ ਕਰਦੇ ਹਨ ਕਿ

ਭਾਈ! ਜਾਨਣ ਨਾਲ ਕੋਈ ਮਤਲਬ ਹੱਲ ਨਹੀਂ ਹੋਇਆ ਕਰਦਾ ਜਿਸ ਤਰ੍ਹਾਂ ਅਸੀਂ ਸੋਚਣਾ ਸ਼ੁਰੂ ਕਰੀਏ ਕਿ ਮੈਂ ਆਤਮਾ ਹਾਂ, ਮੈਂ ਆਤਮਾ ਹਾਂ ਆਤਮ ਚਿੰਤਨ ਕਰਦਾ ਜਾਵਾਂ ਕਿ ਮੈਂ ਆਤਮਾ ਹਾਂ ਫੇਰ ਪ੍ਰਾਪਤੀ ਨਹੀਂ ਹੁੰਦੀ ਕਿਉਂਕਿ ਪਹਿਲੇ ਜੋ ਮੱਤ ਹਨ ਉਹ ਕਹਿੰਦੇ ਹਨ ਕਿ ਤੁਹਾਨੂੰ ਜਦੋਂ ਗਿਆਨ ਹੋ ਗਿਆ ਤਾਂ ਆਤਮਾ ਦਾ ਚਿੰਤਨ ਕਰੋ ਕਿ ਮੈਂ ਆਤਮਾ ਹਾਂ, ਮੈਂ ਆਤਮਾ ਹਾਂ.....। ਮਹਾਰਾਜ ਕਹਿੰਦੇ ਹਨ ਕਿ ਅੱਗੇ ਇਕ ਕੰਧ ਬਣੀ ਹੋਈ ਹੈ ਜਿਸ ਨੂੰ ਹਉਮੈ ਦੀ ਕੰਧ ਆਖਦੇ ਹਨ। ਬਾਰ-ਬਾਰ ਚੇਤੇ ਕਰਨ ਦੇ ਨਾਲ ਉਸ ਦੀ ਸੰਧੀ ਇਸ ਨਾਲ ਨਹੀਂ ਹੁੰਦੀ ਕਿਉਂਕਿ ਵਿਚਾਲੇ ਹਉਮੈ ਦਾ ਪਰਦਾ ਪਿਆ ਹੋਇਆ ਹੈ।

***ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥***
***ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥***

***ਪੰਨਾ - 624***

ਵਿਚਾਲੇ ਪਰਦਾ ਹੋਣ ਕਰਕੇ ਪ੍ਰਾਪਤੀ ਦੇ ਨੇੜੇ ਰਹਿੰਦਾ ਹੋਇਆ ਵੀ ਦੂਰ ਰਹਿੰਦਾ ਹੈ। ਇਸ ਕਰਕੇ ਲਗਾਤਾਰ ਚਿੰਤਨ ਹੋਣ ਕਰਕੇ ਇਸ ਨੂੰ ਪਾਰ ਕਰਨਾ ਮੁਸ਼ਕਲ ਹੈ।

***ਸੋਚੈ ਸੋਚ ਨ ਹੋਵਈ ਜੇ ਸੋਚੀ ਲਖ ਵਾਰ॥***

***ਪੰਨਾ - 1***

ਫੇਰ ਹੈ ਕਿ ਬਿਲਕੁਲ ਚੁੱਪ ਦੇ ਵਿਚ ਆ ਜਾਈਏ ਅਤੇ ਕੋਈ ਵੀ ਫੁਰਨਾ ਨਾ ਉਠਣ ਦੇਈਏ ਅਤੇ ਚਿੱਤ ਬਿਰਤੀਆਂ ਨੂੰ ਨਿਰੁੱਧ ਕਰ ਲਈਏ। ਮਹਾਰਾਜ ਕਹਿੰਦੇ ਇਹ ਵੀ ਮੁੰਮਕਿਨ ਨਹੀਂ ਹੈ ਕਿਉਂਕਿ ਜਦ ਤਕ ਸਰੀਰ ਹੈ ਫੁਰਨਾ ਜ਼ਰੂਰ ਉਠੇਗਾ। ਜੇਕਰ ਪਾਣੀ ਦੀ ਪਿਆਸ ਲੱਗੀ ਹੈ ਫੁਰਨਾ ਜ਼ਰੂਰ ਉਠੇਗਾ, ਕਿਰਿਆ ਕਰਨ ਜਾਣਾ ਹੈ ਫੁਰਨਾ ਉਠੇਗਾ ਇਸ ਨੂੰ ਰੋਕਿਆ ਨਹੀਂ ਜਾ ਸਕਦਾ। ਜੇਕਰ ਸੌ ਸਾਲ ਦੀ ਸਮਾਧੀ ਲਾ ਰੱਖੀ ਤੇ ਜਦੋਂ ਸਮਾਧੀ ਤੋਂ ਉਥਾਨ ਹੋਏਗਾ ਫੇਰ ਸਰੀਰ ਦੇ ਵਿਚ ਹੈ, ਸਰੀਰ ਨੇ ਕਿਰਿਆ ਕਰਨੀ ਹੈ, ਫੁਰਨਾ ਫੇਰ ਉਠਣਾ ਹੈ ਇਸ ਵਾਸਤੇ -

***ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥***

***ਪੰਨਾ - 1***

ਇਸ ਦੇ ਨਾਲ ਵੀ ਪ੍ਰਾਪਤੀ ਨਹੀਂ ਹੋਣੀ। ਫੇਰ ਤੀਜਾ ਮੱਤ ਇਹ ਹੈ ਕਿ ਮਨ ਨੂੰ ਭੁੱਖਾ ਨਾ ਰੱਖੋ ਇਹ ਜੋ ਕੁਝ ਮੰਗਦਾ ਹੈ ਇਸ ਨੂੰ ਦਿੰਦੇ ਰਹੋ ਅਤੇ ਆਖਰੀ ਹੱਦ ਤੇ ਲੈ ਆਓ ਜਿਥੇ ਜਾ ਕੇ ਇਸ ਨੂੰ ਭੋਗਾਂ ਤੋਂ ਨਫਰਤ ਹੋ ਜਾਵੇ, ਮਹਾਰਾਜ ਫੁਰਮਾਨ ਕਰਦੇ ਹਨ ਕਿ ਅੱਗ ਨੂੰ ਤਾਂ ਕਦੇ ਨਫਰਤ ਹੁੰਦੀ ਹੀ ਨਹੀਂ, ਅੱਗ ਨੂੰ ਕਦੇ ਲੱਕੜਾਂ ਤੋਂ ਨਫਰਤ ਨਹੀਂ ਹੁੰਦੀ, ਜਿੰਨੀਆਂ ਲੱਕੜਾਂ ਪਾਈ ਜਾਵੋ ਉਨਾਂ ਹੀ ਭਾਂਬੜ ਹੋਰ ਮੱਚੇਗਾ, ਇਸੇ ਤਰ੍ਹਾਂ ਵਾਸਨਾ ਨੂੰ ਨਫਰਤ ਨਹੀਂ ਹੋਇਆ ਕਰਦੀ। ਭੋਗ ਦੀ ਕਦੀ ਵੀ ਆਖਰੀ ਹੱਦ ਨਹੀਂ ਹੁੰਦੀ ਬਲਕਿ ਇਹ ਵਾਸ਼ਨਾਵਾਂ ਮਨੁੱਖ ਨੂੰ ਭੋਗ ਲੈਂਦੀਆਂ ਹਨ ਅਤੇ ਆਖਰੀ ਦਮ ਤਕ ਇਹ ਭੋਗਾਂ ਤੋਂ ਮੁਕਤ ਨਹੀਂ ਹੋਇਆ ਕਰਦਾ। ਇਹ ਜੋ ਮਤ ਹੈ ਕਿ ਇਸ ਨੂੰ ਸਾਰੀਆਂ ਚੀਜ਼ਾਂ ਭੋਗਾਂ ਦੀਆਂ provide ਕਰ ਦਿਓ ਇਹ ਸੰਤੁਸ਼ਟ ਹੋ ਜਾਵੇਗਾ ਤਾਂ ਇਸ ਦੀ ਭੁੱਖ ਉਤਰ ਜਾਵੇਗੀ ਇਹ ਵੀ ਮੁੰਮਕਿਨ ਨਹੀਂ ਕਿਉਂਕਿ -

***ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥***
***ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥***

***ਪੰਨਾ - 1***

ਸਿਆਣਪਾਂ, ਦਲੀਲਾਂ ਵਾਹਿਗੁਰੂ ਜੀ ਦੀ ਪਰੀਪੂਰਨਤਾ ਦੇ ਰਹੱਸ ਵਿਚ ਨਹੀਂ ਸਮਾ ਸਕਦੀਆਂ, ਇਹ ਬੁੱਧੀ ਮੰਡਲ ਦੀ ਖੇਲ੍ਹ ਹੈ, ਆਤਮ ਮੰਡਲ ਬਹੁਤ ਉਚੇਰਾ ਹੈ ਜਿਥੇ ਅਨੁਭਵ ਦੀ ਹੀ ਪਹੁੰਚ ਹੈ। ਤਾਂ ਅੱਗੇ ਸਵਾਲ ਕਰਿਆ ਕਿ "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ।" ਫੇਰ ਬੰਦਾ ਸਚਿਆਰ ਕਿਵੇਂ ਬਣੇ? ਕਿਹੜੇ ਤਰੀਕੇ ਨਾਲ ਇਹ ਸੱਚ ਨੂੰ ਧਾਰਨ ਕਰੇ? ਕਿਉਂਕਿ ਮੂਲਮੰਤਰ ਦੀ ਵਿਆਖਿਆ ਜਪੁਜੀ ਸਾਹਿਬ ਵਿਚ ਹੈ ਤੇ ਜਪੁਜੀ ਸਾਹਿਬ ਦੀ ਵਿਆਖਿਆ 1430 ਪੰਨੇ ਗੁਰੂ ਗ੍ਰੰਥ ਸਾਹਿਬ ਦੇ ਵਿਚ ਹੈ। ਜੇ ਜਪੁਜੀ ਸਾਹਿਬ ਸਮਝ ਆ ਜਾਵੇ ਤਾਂ ਮੂਲਮੰਤਰ ਸਮਝ ਵਿਚ ਆ ਜਾਂਦਾ ਹੈ, ਜੇ ਮੂਲਮੰਤਰ ਸਮਝ ਆ ਜਾਵੇ ਤਾਂ ਪਹਿਲਾਂ ਜੋ ਏਕਾ (੧) ਲੱਗਿਆ ਹੋਇਆ ਹੈ ਉਹ ਸਮਝ ਵਿਚ ਆ ਜਾਂਦਾ ਹੈ। ਪੜ੍ਹਦੀ ਤਾਂ ਸਾਰੀ ਦੁਨੀਆਂ ਹੈ ਪਰ ਅਨੁਭਵ ਜਪੁਜੀ ਸਾਹਿਬ ਦਾ ਉਤਰਨਾ ਮੁਸ਼ਕਿਲ ਹੈ ਕਿਉਂਕਿ ਅਨੁਭਵ ਵਿਚ ਅਸੀਂ ਜਾਂਦੇ ਨਹੀਂ, ਬੁੱਧੀ ਮੰਡਲ ਦੇ ਟੀਕੇ ਪੜ੍ਹਦੇ ਹਾਂ। ਟੀਕੇ ਲਿਖਣ ਵਾਲੇ ਵੀ ਬੁੱਧੀ ਮੰਡਲ ਤੋਂ ਹੀ ਲਿਖਦੇ ਹਨ ਪਰ ਅਨੁਭਵ ਦੇ ਵਿਚੋਂ ਕੋਈ ਵਿਰਲਾ-ਵਿਰਲਾ ਹੈ। ਜਿਸ ਕੋਲ ਅਨੁਭਵ ਆ ਜਾਂਦਾ ਹੈ ਉਸ ਕੋਲ ਐਸੀ ਸਮੱਗਰੀ ਹੋ ਜਾਂਦੀ ਹੈ ਕਿ ਉਹ ਸੋਚਦੈ, ਕੀ ਲਿਖਣਾ ਹੈ, ਲਿਖਣ ਦੀ ਕੀ ਲੋੜ ਹੈ। ਤਾਂ ਸਵਾਲ ਕਿਹਾ ਕਿ ਕੂੜ ਦੀ ਕੰਧ ਕਿਵੇਂ ਟੁੱਟਣੀ ਚਾਹੀਦੀ ਹੈ ਤਾਂ ਜਵਾਬ ਦਿਤਾ -

***ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥***

***ਪੰਨਾ - 1***

ਇਸ ਹੁਕਮ ਨੂੰ ਬੁਝੋ ਕਿ ਹੁਕਮ ਕੀ ਚੀਜ਼ ਹੈ। ਗਿਆਨ ਦੀ ਪ੍ਰਾਪਤੀ ਤੋਂ ਬਿਨਾਂ ਗੱਲਾਂ ਵੱਡੀਆਂ-ਵੱਡੀਆਂ ਕਰਦਾ ਹੈ ਲੇਕਿਨ ਗਿਆਨ ਦੀ ਸਥਿਤੀ ਨਹੀਂ ਹੋਈ, ਨਾ ਹੀ ਗਿਆਨ ਦਾ ਨਿਧਿਆਸਣ ਕੀਤਾ ਹੈ, ਇਸ ਕਰਕੇ ਪ੍ਰਾਪਤੀ ਤਕ ਨਹੀਂ ਪਹੁੰਚ ਸਕਿਆ। ਹੁਕਮ ਤੇ ਰਜ਼ਾ ਦੋ ਚੀਜ਼ਾਂ ਹਨ। ਹੁਕਮ ਕੋਈ ਐਸਾ ਨਹੀਂ ਕਿ ਅੱਗ ਜਲਦੀ ਹੀ ਰਹੇਗੀ ਤੇ ਪਾਣੀ ਡੋਬਦਾ ਹੀ ਰਹੇਗਾ। ਇਹ ਠੀਕ ਹੈ ਇਸ ਤੋਂ ਉਪਰ ਰਜ਼ਾ ਹੈ ਜਿਸ ਨੂੰ free will ਕਹਿੰਦੇ ਹਨ ਉਹ ਹਰੇਕ ਦੇ ਨਾਲ ਲਿਖਿਆ ਹੋਇਆ ਹੈ। ਜਦ ਤੋਂ ਜੀਵ ਦਾ ਸਫਰ ਸ਼ੁਰੂ ਹੋਇਆ ਹੈ ਉਦੋਂ ਤੋਂ ਹੀ ਹੁਕਮ ਤੇ ਰਜ਼ਾ ਦੋਵੇਂ ਚੀਜ਼ਾਂ ਨਾਲ ਚਲ ਰਹੀਆਂ ਹਨ। ਸਿੱਧਾਂ ਨੇ ਪੁਛਿਆ ਕਿ ਮਹਾਰਾਜ ਹੁਕਮ ਦੀ ਵਿਆਖਿਆ ਕਰੋ-

***ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥***

***ਪੰਨਾ - 1***

ਇਸ ਹੁਕਮ ਦੀ ਵਿਆਖਿਆ ਨਹੀਂ ਕੀਤੀ ਜਾ ਸਕਦੀ ਕਿਉਂਕਿ ਇਸ ਹੁਕਮ ਦੇ ਵਿਚੋਂ ਹੀ ਹਉਮੈ ਦਾ ਤੱਤ ਬਣਿਆ ਹੈ ਅਤੇ ਹਉਮੈ ਤੱਤ ਤੋਂ ਸਾਰੀ ਸ੍ਰਿਸ਼ਟੀ ਦਾ ਪ੍ਰਕਾਸ਼ ਹੋਇਆ, ਜਿੰਨੀ ਦੇਰ ਤਕ ਹਉਮੈ ਦੀ ਕੰਧ ਵਿਚਾਲੇ ਹੈ ਉਦੋਂ ਤਕ ਇਹ ਸਮਝਣਾ ਮੁਸ਼ਕਲ ਹੈ।

***ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥***

***ਪੰਨਾ - 1***

ਜੇਕਰ ਹੁਕਮ ਨੂੰ ਬੁੱਝ ਕੇ ਹਉਮੈ ਖਤਮ ਹੋ ਜਾਵੇ ਤਾਂ ਆਦਮੀ ਦਾ ਛੁਟਕਾਰਾ ਹੋ ਸਕਦਾ ਹੈ। ਕਹਿਣ ਲੱਗੇ, "ਮਹਾਰਾਜ ਜੀ! ਕੋਈ ਸੁਖਾਲਾ ਤਰੀਕਾ ਦੱਸੋ ਜਿਸ ਦੇ ਨਾਲ ਗੱਲ ਚੰਗੀ ਤਰ੍ਹਾਂ ਸਮਝ ਵਿਚ ਪੈ ਜਾਵੇ।" ਮਹਾਰਾਜ ਜੀ ਨੇ ਕਿਹਾ, "ਭਾਈ! ਸੁਖਾਲਾ ਤਰੀਕਾ ਇਹ ਹੈ ਕਿ ਮਾੜੇ ਤੋਂ ਮਾੜਾ ਬੰਦਾ ਅਤੇ ਬੁਰੇ

ਤੋਂ ਬੁਰੇ ਕਰਮ ਕਰਨ ਵਾਲਾ ਬੰਦਾ ਵੀ ਜੇਕਰ ਪ੍ਰਮੇਸ਼ਰ ਦਾ ਨਾਮ ਜਪਣ ਲਗ ਜਾਵੇ ਤਾਂ ਨਾਮ ਵਿਚ ਇਹ ਸ਼ਕਤੀ ਹੈ ਕਿ ਜਿਹੜੇ ਨਾਮੀ ਦਾ ਨਾਮ ਜਪਦੇ ਹਾਂ ਉਹ ਨਾਮ ਹੌਲੀ ਹੌਲੀ ਬਿਰਤੀ ਨੂੰ ਆਪਣੇ ਵਰਗੀ ਬਣਾ ਲਵੇਗਾ, ਨਾਮਾਕਾਰ (ਆਤਮਾਕਾਰ) ਬਿਰਤੀ ਹੋ ਜਾਵੇਗੀ।" ਇਹ ਉਹ ਬਿਰਤੀ ਹੁੰਦੀ ਹੈ ਕਿ ਜਿਹੜੀ ਚੀਜ਼ ਨੂੰ ਦੇਖੀਏ, ਉਹਦਾ ਹੀ ਰੂਪ ਬਣ ਜਾਂਦਾ ਹੈ। ਜਿਵੇਂ ਕਾਰ ਵੇਖੀ, ਬਿਰਤੀ ਅੰਤਸ਼ਕਰਣ ਰਾਹੀਂ ਅੱਖਾਂ ਵਿਚੋਂ ਨਿਕਲੇਗੀ, ਜਾ ਕੇ ਕਾਰ ਦੇ ਆਲੇ ਦੁਆਲੇ ਵਿਲਟ ਕੇ ਦੱਸ ਦੇਵੇਗੀ ਕਿ ਇਹ ਕਾਰ ਹੈ। ਕੋਈ ਵੀ ਚੀਜ਼ ਦੇਖੇ ਉਸ ਦੇ ਦੁਆਲੇ ਘੁੰਮ ਜਾਵੇਗੀ, ਉਸ ਤੋਂ ਥੋੜ੍ਹੀ ਦੇਰ ਬਾਦ ਉਸ ਨੂੰ ਪੁੱਛ ਲਵੋ, ਇਕ ਦਮ ਕਾਰ ਦੀ ਮੂਰਤ ਉਸ ਦੀਆਂ ਅੱਖਾਂ ਦੇ ਸਾਮ੍ਹਣੇ ਆ ਜਾਵੇਗੀ। ਸੋ ਇਸ ਤਰ੍ਹਾਂ ਜਦੋਂ ਤਕ ਬਿਰਤੀ ਆਤਮਕਾਰ ਨਹੀਂ ਹੁੰਦੀ, ਆਤਮਾ ਦੇ ਰੂਪ ਵਿਚ ਨਹੀਂ ਸਮਾਉਂਦੀ ਉਨੀਂ ਦੇਰ ਤਕ ਉਧਾਰ ਨਹੀਂ ਹੁੰਦਾ। ਸੋ ਜਿੰਨੀ ਦੇਰ ਬੰਦਾ ਨਾਮ ਨਹੀਂ ਜਪਦਾ, ਨਾਮ ਦੀ ਸ਼ਰਨ ਵਿਚ ਨਹੀਂ ਆਉਂਦਾ ਉਸ ਦਾ ਉਧਾਰ ਨਹੀਂ ਹੁੰਦਾ। ਇਸ ਦੇ ਬਾਰੇ ਬਾਬਾ ਸਾਹਿਬ ਸਿੰਘ ਜੀ ਬੇਦੀ ਭਾਈ ਚੰਦਾ ਸਿੰਘ ਨੂੰ ਦਸ ਰਹੇ ਹਨ ਕਿ –

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥***
***ਪੰਨਾ – 81***

ਗੁਰਮੰਤਰ ਤੋਂ ਲੈ ਕੇ ਪ੍ਰਾਪਤੀ ਤਕ ਸਾਰੀ ਕਿਰਿਆ ਨੂੰ ਨਾਮ ਕਹਿੰਦੇ ਹਨ। ਇਸ ਨਾਮ ਦਾ ਮੁੱਲ ਕੋਈ ਵੀ ਨਹੀਂ ਜਾਣਦਾ। ਨਾਮ ਬੁਰਿਆਂ ਤੋਂ ਬੁਰਿਆਂ ਤੇ ਕਲੰਕ ਵਾਲਿਆਂ ਬੰਦਿਆਂ ਨੂੰ ਵੀ ਤਾਰ ਦਿੰਦਾ ਹੈ। ਇਕ ਵਾਰੀ ਨਾਮ ਲੈਣ ਨਾਲ ਕ੍ਰੋੜਾਂ ਕਰਮਾਂ ਦਾ ਨਾਸ਼ ਹੋ ਜਾਂਦਾ ਹੈ।

***ਗੁਰ ਕਾ ਸਬਦੁ ਕਾਟੈ ਕੋਟਿ ਕਰਮ॥ ਪੰਨਾ – 1195***

ਇਸ ਦੇ ਬਾਰੇ ਆਪ ਜੀ ਦਸਦੇ ਹਨ ਕਿ ਐਸੀ ਲੜਕੀ ਸੀ ਜੋ ਆਪਣੇ ਜੀਵਨ ਤੋਂ ਭਟਕ ਕੇ ਵਿਸ਼ੇ ਵਿਕਾਰਾਂ ਵਿਚ ਪੈ ਗਈ, ਕੁਸੰਗ ਵਿਚ ਪੈ ਗਈ ਅਤੇ ਐਨੀ ਜ਼ਿਆਦਾ ਭਟਕ ਗਈ ਕਿ ਪਾਪ ਕਰਨ ਦੀ ਆਖਰੀ ਹੱਦ ਤਕ ਚਲੀ ਗਈ ਅਤੇ ਵੇਸਵਾ ਦਾ ਪੇਸ਼ਾ ਅਖਤਿਆਰ ਕਰ ਲਿਆ ਅਤੇ ਗਨਕਾ ਕਰਕੇ ਮਸ਼ਹੂਰ ਹੋ ਗਈ ਜਿਸ ਦੇ ਬਾਰੇ ਭਾਈ ਗੁਰਦਾਸ ਜੀ ਇਸ ਤਰ੍ਹਾਂ ਦੇ ਨਾਲ ਫੁਰਮਾਨ ਕਰਦੇ ਹਨ –

***ਗਨਿਕਾ ਪਾਪਣਿ ਹੋਇਕੈ ਪਾਪਾਂ ਦਾ ਗਲਿ ਹਾਰੁ ਪਰੋਤਾ॥***
***ਭਾਈ ਗੁਰਦਾਸ ਜੀ, ਵਾਰ 10/21***

ਇਸ ਲੜਕੀ ਦਾ ਨਾਮ ਚੰਦਰਮਣੀ ਸੀ ਲੇਕਿਨ ਉਸ ਨੇ ਐਨੇ ਪਾਪ ਕੀਤੇ ਕਿ ਮਾਨੋ ਪਾਪ ਦਾ ਹੀ ਰੂਪ ਬਣ ਗਈ। ਇਕ ਦਿਨ ਮੀਂਹ ਪੈ ਰਿਹਾ ਸੀ ਕਿ ਇਕ ਬੀਤਰਾਗ ਅਵਸਥਾ, ਬ੍ਰਹਮਗਿਆਨ ਅਵਸਥਾ ਦੇ ਮਹਾਤਮਾ ਆਪਣੀ ਝੌਂਪੜੀ ਤੋਂ ਹੱਥ ਵਿਚ ਤੋਤੇ ਦਾ ਪਿੰਜਰਾ ਚੁੱਕੀ ਸ਼ਹਿਰ ਵਲ ਨੂੰ ਆ ਰਹੇ ਸਨ। ਮੀਂਹ ਦਾ ਇਕ ਦਮ ਐਸਾ ਛਰਾਟਾ ਆਇਆ ਤੇ ਮੀਂਹ ਤੋਂ ਬਚਣ ਲਈ ਉਹ ਇਕ ਖੁਲ੍ਹੇ ਦਰਵਾਜ਼ੇ ਵਿਚ ਵੜ ਕੇ ਅੰਦਰ ਚਲੇ ਗਏ ਲੇਕਿਨ ਅੰਦਰ ਵੜਦੇ ਹੀ ਉਨ੍ਹਾਂ ਨੂੰ ਪਤਾ ਲਗ ਗਿਆ ਕਿ ਮੈਂ ਤਾਂ ਪਾਪ ਦੇ ਮੰਦਰ ਵਿਚ ਆ ਗਿਆ ਕਿਉਂਕਿ ਹਰ ਜਗ੍ਹਾਂ ਵਿਚ ਉਸ ਥਾਂ ਦੇ ਪ੍ਰਮਾਣੂ ਹੁੰਦੇ ਹਨ ਇਹ ਪ੍ਰਮਾਣੂ ਸ਼ੁਧ ਅਤੇ ਅਸ਼ੁਧ ਦੋਵੇਂ ਤਰ੍ਹਾਂ ਦੇ ਹੁੰਦੇ ਹਨ ਜਿਸ ਨੂੰ ਲਹਿਰਾਂ ਵੀ ਕਹਿੰਦੇ ਹਨ। ਇਹ ਲਹਿਰਾਂ ਸੁਥਰੇ ਮਨ ਉਤੇ ਅਸਰ ਕਰ ਜਾਇਆ ਕਰਦੀਆਂ ਹਨ। ਬਹੁਤ ਸਾਰੇ ਪ੍ਰੇਮੀਆਂ ਨੂੰ ਪਤਾ ਲਗ ਜਾਂਦਾ ਹੈ ਕਿ ਉਹ ਕਿਹੋ ਜਿਹੇ ਬੰਦੇ ਨਾਲ ਗੱਲ ਕਰ ਰਿਹਾ ਹੈ ਕਿਉਂਕਿ ਉਸ ਦੀਆਂ waves ਬਾਹਰ ਨਿਕਲ ਰਹੀਆਂ ਹੁੰਦੀਆਂ ਹਨ। ਮਹਾਂਪੁਰਸ਼ਾਂ ਨੂੰ ਪਤਾ ਲਗ ਗਿਆ ਕਿ ਇਹ ਤਾਂ ਪਾਪ ਦਾ ਮੰਦਰ ਹੈ ਪਰੰਤੂ ਸੰਤਾਂ ਵਿਚ ਦ੍ਵੈਤ ਨਹੀਂ ਹੋਇਆ ਕਰਦੀ। ਪੁੰਨੀਆਂ ਨੂੰ ਕੋਈ ਖਾਸ ਵਿਸ਼ੇਸ਼ਤਾ ਨਹੀਂ ਦਿੰਦੇ ਅਤੇ ਪਾਪੀਆਂ ਨਾਲ ਨਫਰਤ ਨਹੀਂ ਕਰਦੇ ਕਿਉਂਕਿ ਦੋਵੇਂ ਪਾਸੇ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਪ੍ਰਮੇਸ਼ਰ ਹੁੰਦਾ ਹੈ। ਉਨ੍ਹਾਂ ਦੀ ਕੋਸ਼ਿਸ਼ ਇਹੋ ਹੁੰਦੀ ਹੈ ਕਿ ਇਸ ਜੀਵ ਦੇ ਮਨ 'ਚੋਂ, ਅੰਤਸ਼ਕਰਣ 'ਚੋਂ ਪਾਪਾਂ ਨੂੰ ਖਿੱਚ ਕੇ ਇਸ ਨੂੰ ਨਿਰਮਲ ਕਰ ਦਿਤਾ ਜਾਵੇ ਤਾਂ ਕਿ ਇਸ ਨੂੰ ਸੋਝੀ ਆ ਜਾਵੇ। ਜਿਸ ਤਰ੍ਹਾਂ ਡਾਕਟਰ ਟੀ.ਬੀ ਤੇ ਕੈਂਸਰ ਦੇ ਮਰੀਜ਼ਾਂ ਤੋਂ ਘਬਰਾਉਂਦਾ ਨਹੀਂ ਹੁੰਦਾ ਕਿਉਂਕਿ ਉਸ ਦੀ ਡਿਊਟੀ ਉਨ੍ਹਾਂ ਨੂੰ ਤੰਦਰੁਸਤ ਕਰਨ ਦੀ ਹੋਇਆ ਕਰਦੀ ਹੈ। ਇਸੇ ਤਰ੍ਹਾਂ ਮਹਾਂਪੁਰਸ਼ਾਂ ਦੀ ਡਿਊਟੀ ਹੋਇਆ ਕਰਦੀ ਹੈ ਅਤੇ ਉਨ੍ਹਾਂ ਦਾ ਕਿਸੇ ਤੋਂ ਲੈਣ ਦੇਣ ਦਾ ਕੋਈ ਸਰੋਕਾਰ ਨਹੀਂ ਹੁੰਦਾ ਕੇਵਲ ਪ੍ਰਭੂ ਦੀ ਰਜ਼ਾ ਵਿਚ ਇਹੋ ਜਿਹੇ ਕੰਮ ਕਰਿਆ ਕਰਦੇ ਹਨ।

ਆਪ ਨੇ ਜਦੋਂ ਉਸ ਲੜਕੀ ਨੂੰ ਦੇਖਿਆ ਥੋੜ੍ਹਾ ਗੁਣ ਗੁਣਾਏ ਤੇ ਕਹਿਣ ਲੱਗੇ ਇਹ ਦੇਹੀ ਬੜੀ ਮੁਸ਼ਕਲ ਨਾਲ ਮਿਲੀ ਹੈ ਪਰ ਇਸ ਨੂੰ ਕਿੰਨੀ ਬੇਦਰਦੀ ਦੇ ਨਾਲ ਬਰਬਾਦ ਕੀਤਾ ਜਾ ਰਿਹਾ ਹੈ, ਜਦੋਂ ਲੇਖੇ ਦੇਣੇ ਪੈਣਗੇ ਫੇਰ ਔਖੀ ਹੋ ਜਾਵੇਗੀ। ਉਸ ਲੜਕੀ ਨੇ ਵੀ ਸੁਣ ਲਿਆ।

**L L L L L L L**

---

(ਪੰਨਾ 14 ਦੀ ਬਾਕੀ)

***ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ॥***
***ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥***
***ਪੰਨਾ – 729***

ਜੇ ਇਕ ਸੇਧ ਦੇ ਉਤੇ ਰਾਕੇਟ ਦਾਗਿਆ ਜਾਵੇ ਜੋ ਪਹਿਲਾਂ ਅਤਿ ਉਚਾਈਆਂ ਤੇ ਗਿਆ ਹੈ ਇਸ ਤਰ੍ਹਾਂ ਉਹ ਵੀ ਜਾ ਸਕਦਾ ਹੈ। ਇਸੇ ਤਰ੍ਹਾਂ ਨਾਲ ਪ੍ਰਮੇਸ਼ਰ ਦੀ ਯਾਦ ਬਹੁਤ ਅਤਿ ਉਚਾ ਚਰਿੱਤਰ ਅਤੇ ਆਪਣੀ ਹਉਂ ਦਾ ਪੂਰਨ ਤਿਆਗ ਇਹ ਗੈਸ ਮਿਲ ਜਾਵੇ ਤਾਂ ਇਸ ਜੀਵ ਨੂੰ ਜੀਵਪੁਣੇ ਤੋਂ ਉਚਾ ਲਿਜਾ ਕੇ ਦਰਗਾਹ ਵਿਚ ਥਾਂ ਮਿਲ ਜਾਇਆ ਕਰਦਾ ਹੈ। ਨਹੀਂ ਤਾਂ ਨਿਗੁਰਿਆਂ ਨੂੰ ਦਰਗਾਹ ਵਿਚ ਪੈਰ ਰੱਖਣ ਨੂੰ ਥਾਂ ਨਹੀਂ ਮਿਲਦੀ ਉਹ ਰੋਂਦੇ ਹਨ –

***ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥***
***ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ॥***
***ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ॥***
***ਪੰਨਾ – 595***

***'ਚਲਦਾ'***

**L L L L L L L**

# Sacred Journey
# ਪਵਿੱਤਰ ਪੈਂਡਾ

*ਮੂਲ ਲੇਖਕ – ਡਾ. ਸਵਾਮੀ ਰਾਮ ਜੀ*
*ਅਨੁਵਾਦਕ – ਡਾ. ਬੀਬੀ ਤੇਜਿੰਦਰ ਮਲਹੋਤਰਾ*

## ਗਿਆਰਵਾਂ ਅਧਿਆਇ
## ਜੀਵਨ – ਇਥੇ ਤੇ ਅੱਗੇ (ਲੋਕ ਪਰਲੋਕ)

ਜਦੋਂ ਤੋਂ ਮਨੁੱਖ ਹੋਂਦ ਵਿਚ ਆਇਆ ਹੈ ਉਦੋਂ ਤੋਂ ਹੀ ਮਰਨ ਉਪਰਾਂਤ ਜੀਵਨ ਇਕ ਵਾਦ ਵਿਵਾਦ ਦਾ ਵਿਸ਼ਾ ਚਲਿਆ ਆ ਰਿਹਾ ਹੈ ਪਰ ਇਸ ਬਾਰੇ ਕੋਈ ਵੀ ਨਿਰਣੇ ਤੇ ਨਹੀਂ ਪਹੁੰਚਿਆ ਕਿ ਆਤਮਾ ਅਮਰ ਹੈ। ਨਾ ਹੀ ਇਹ ਨਿਰਣਾ ਬੁੱਧੀਜੀਵੀਆਂ ਦੇ ਵਸ ਦਾ ਹੈ, ਉਹ ਬੁੱਧੀਜੀਵੀ ਜਿਹੜੇ ਅਧਿਆਤਮਕ ਪੱਖੋਂ ਅਣਜਾਣ ਹਨ। ਇਹ ਗੱਲ ਸੰਭਵ ਹੀ ਨਹੀਂ, ਬੁੱਧੀ ਦੇ ਪੱਧਰ ਤੇ ਇਹ ਜਾਣਿਆ ਹੀ ਨਹੀਂ ਜਾ ਸਕਦਾ ਕਿ ਮਰਨ ਉਪਰਾਂਤ ਕੀ ਹੁੰਦਾ ਹੈ? ਉਸ ਇਕ ਸਤਿ ਨੂੰ ਵਿਗਿਆਨ ਰਾਹੀਂ ਸਾਬਤ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਦੇਖਿਆ ਨਹੀਂ ਜਾ ਸਕਦਾ, ਨਾ ਹੀ ਸਿੱਧ ਕੀਤਾ ਜਾ ਸਕਦਾ ਹੈ, ਨਾ ਹੀ ਉਸਦਾ ਦਿਖਾਵਾ ਕੀਤਾ ਜਾ ਸਕਦਾ ਹੈ, ਨਾ ਹੀ ਗਿਆਨ ਇੰਦ੍ਰੀਆਂ ਰਾਹੀਂ ਅਨੁਭਵ ਕੀਤਾ ਜਾ ਸਕਦਾ ਹੈ, ਨਾ ਪ੍ਰਤੱਖ ਕੀਤਾ ਜਾ ਸਕਦਾ ਹੈ। ਆਤਮਾ ਗਿਆਨ ਇੰਦ੍ਰੀਆਂ ਦੇ ਪ੍ਰਤੱਖ ਗਿਆਨ ਤੋਂ ਪਰ੍ਹੇ ਹੈ, ਵਿਗਿਆਨਕ ਤਜਰਬੇ ਜਿਨ੍ਹਾਂ ਦੀਆਂ ਆਪਣੀਆਂ ਸੀਮਾਵਾਂ ਹਨ ਉਹ ਅੰਤਮ ਸਚਾਈ ਤਕ ਨਹੀਂ ਪਹੁੰਚ ਸਕਦੇ। ਇਹੋ ਹੀ ਕਾਰਣ ਹੈ ਕਿ ਵਿਗਿਆਨਕ ਕਿਸੇ ਵੀ ਠੋਸ ਨਤੀਜੇ ਤੇ ਨਹੀਂ ਪਹੁੰਚ ਸਕਦੇ, ਉਹ ਅਨੰਤਤਾ ਦਾ, ਆਤਮਾ ਦੇ ਅਜਰ, ਅਮਰ, ਅਟੱਲ ਹੋਣ ਦਾ ਅੰਦਾਜਾ ਨਹੀਂ ਲਗਾ ਸਕਦੇ, ਉਹ ਮੰਨਣ ਨੂੰ ਤਿਆਰ ਵੀ ਨਹੀਂ ਕਿ ਮਰਨ ਤੋਂ ਬਾਅਦ ਕੁਝ ਹੈ ਜਾਂ ਕੁਝ ਚਲਦਾ ਰਹਿੰਦਾ ਹੈ, ਭੌਤਿਕਵਾਦ ਇਹ ਕੁਝ ਵੀ ਮੰਨਣ ਨੂੰ ਤਿਆਰ ਨਹੀਂ। ਜਿਹੜਾ ਗਿਆਨ ਇੰਦ੍ਰੀਆਂ ਦੇ ਪ੍ਰਤੱਖ ਗਿਆਨ ਤਕ ਹੀ ਸੀਮਤ ਰਹਿੰਦਾ ਹੈ, ਉਹ ਅੱਗੇ ਨੂੰ ਜਾਣ ਹੀ ਨਹੀਂ ਸਕਦਾ।

ਜੀਵਨ ਦੀਆਂ ਜ਼ਿੰਦਗੀ ਤੋਂ ਕੁਝ ਆਸਾ ਉਮੀਦਾਂ ਹੁੰਦੀਆਂ ਹਨ ਇਹ ਉਮੀਦਾਂ ਆਪਣੇ ਆਪਣੇ ਮਜ਼ਹਬ ਅਨੁਸਾਰ ਹੀ ਬਣਦੀਆਂ ਹਨ, ਲੋਕੀ ਅਮਰ ਹੋਣ ਦੀ ਆਸ ਰਖਦੇ ਹਨ ਤੇ ਸਵਰਗ ਜਾਣ ਦੀ ਆਸ ਰਖਦੇ ਹਨ। ਆਮ ਤੌਰ ਤੇ ਇਕ ਦੂਸਰੇ ਨੂੰ ਹੌਂਸਲਾ ਦਿੰਦੇ ਹਨ ਕਿ ਉਨ੍ਹਾਂ ਦੇ ਪਿਆਰੇ ਹੁਣ ਪ੍ਰਮਾਤਮਾ ਕੋਲ ਹਨ, ਉਹ ਸਦਾ ਲਈ ਹੀ ਪ੍ਰਮਾਤਮਾ ਕੋਲ ਚਲੇ ਗਏ ਹਨ ਤੇ ਕਈ ਮਜ਼ਹਬਾਂ ਵਿਚ ਇਹ ਵੀ ਕਿਹਾ ਜਾਂਦਾ ਹੈ ਕਿ ਸਵਰਗ ਵਿਚ ਪਾਣੀ ਦੇ ਝਰਨੇ, ਫਲ, ਸੋਹਣੀਆਂ ਔਰਤਾਂ, ਨਚਣਾ, ਗਾਉਣਾ ਸਭ ਕੁਝ ਹੈ। ਕਈ ਪਰੰਪਰਾਵਾਂ ਇਹ ਵਿਸ਼ਵਾਸ਼ ਰਖਦੀਆਂ ਹਨ ਕਿ ਸਵਰਗ ਵਿਚ ਯੋਧਿਆਂ ਦੀਆਂ ਲੜਾਈਆਂ ਹੁੰਦੀਆਂ ਹਨ, ਸ਼ਤਰੂਆਂ ਨੂੰ ਤੇ ਖਤਰਨਾਕ ਜਾਨਵਰਾਂ ਨੂੰ ਮਾਰਿਆ ਜਾਂਦਾ ਹੈ। ਇਹ ਸਾਰੇ ਸਵਰਗ ਹੋਰ ਕੁਝ ਵੀ ਨਹੀਂ, ਕੇਵਲ ਮਨ ਦੀ ਇਕ ਸੀਮਾ ਹੈ ਜਿਸ ਵਿਚ ਇਛਾਵਾਂ ਦੀ ਪੂਰਤੀ ਹੁੰਦੀ ਹੈ।

ਹਰੇਕ ਦੀਆਂ ਕੁਝ ਇਹੋ ਜਿਹੀਆਂ ਇਛਾਵਾਂ ਹੁੰਦੀਆਂ ਹਨ ਜਿਹੜੀਆਂ ਬੜੀਆਂ ਅਨੰਦਮਈ ਹੁੰਦੀਆਂ ਹਨ, ਹਰ ਕੋਈ ਇਹੋ ਜਿਹੀ ਜਗ੍ਹਾ ਦੀ ਆਸ ਕਰਦਾ ਹੈ ਜਿਥੇ ਇਹ ਇਛਾਵਾਂ ਪੂਰੀਆਂ ਹੋ ਸਕਣ, ਇਸ ਕਰਕੇ ਸਵਰਗ ਦੀ ਇੱਛਾ ਉਸ ਥਾਂ ਦਾ ਪ੍ਰਗਟਾਵਾ ਹੈ ਜਿਹੜਾ ਸਵਰਗ ਮਨੁੱਖ ਲੋਚਦਾ ਰਿਹਾ ਹੈ।

ਇਹ ਸਵਰਗ ਉਨ੍ਹਾਂ ਦੀ ਖਿਆਲੀ ਮੂਰਤ ਦਾ ਹੀ ਪ੍ਰਗਟਾਵਾ ਹੁੰਦਾ ਹੈ, ਉਹ ਉਨਾਂ ਹੀ ਸੱਚਾ ਹੁੰਦਾ ਹੈ ਜਿੰਨਾ ਇਕ ਸੁਪਨਾ। ਜਦੋਂ ਮਨੁੱਖ ਸੁਪਨਾ ਦੇਖਦਾ ਹੈ ਉਸ ਨੂੰ ਸੱਚ ਹੀ ਜਾਣਦਾ ਹੈ। ਜਦੋਂ ਜਾਗ ਖੁਲ੍ਹਦੀ ਹੈ, ਸੁਪਨੇ ਦੀ ਸਚਾਈ ਖਤਮ ਹੋ ਜਾਂਦੀ ਹੈ, ਸੁਪਨਾ ਤੇ ਸਵਰਗ ਇਕ ਖਾਸ ਕਿਸਮ ਦੀ ਤੇ ਇਕ ਖਾਸ ਹਾਲਤ ਦੀ ਹੀ ਸਚਾਈ ਹੈ।

ਸਵਰਗ ਦਾ ਵਿਚਾਰ ਪੁਰਾਣੇ ਸਿੱਧ ਪੁਰਖਾਂ ਦਾ ਵਿਚਾਰ ਸੀ ਪਰ ਉਹ ਇਸ ਨੂੰ ਅਨੰਤ ਦੀ ਅਵਸਥਾ ਨਹੀਂ ਮੰਨਦੇ ਸਨ। ਹਿੰਦੂ ਤੇ ਬੁੱਧ ਮਜ਼ਹਬ ਤੋਂ ਬਿਨਾਂ ਬਾਕੀ ਮਜ਼ਹਬਾਂ ਵਿਚ ਸਵਰਗ ਨੂੰ ਅਨੰਤ ਹੀ ਸਮਝਿਆ ਜਾਂਦਾ ਹੈ। ਹਿੰਦੂ ਫਿਲੋਸਫੀ ਅਨੁਸਾਰ ਅਨੰਤ ਸਵਰਗ ਤਾਂ ਅਤਿਕਥਨੀ ਹੈ। ਸਵਰਗ ਜਾਂ ਮਰਨ ਤੋਂ ਬਾਅਦ ਕੋਈ ਹੋਰ ਹੋਂਦ ਸਥਿਤਿਕ ਨਹੀਂ ਹੈ, ਉਹ ਤਾਂ ਤੁਹਾਡੇ ਵਿਚਾਰਾਂ ਅਤੇ ਤੁਹਾਡੇ ਕਰਮਾਂ ਅਨੁਸਾਰ ਹੀ ਹੁੰਦੀ ਹੈ, ਜਿਹੜੇ ਸਵਰਗ ਦੀ ਸੀਮਾ ਦਾ ਅਨੁਭਵ ਕਰਦੇ ਹਨ ਤੇ ਬ੍ਰਹਮ ਲੋਕ ਦਾ ਅਨੰਦ ਲੈਂਦੇ ਹਨ ਉਹ ਉਦੋਂ ਤਕ ਹੀ ਕਰ ਸਕਦੇ ਹਨ ਜਦੋਂ ਤਕ ਉਨ੍ਹਾਂ ਦੇ ਚੰਗੇ ਕਰਮ ਹੋਣਗੇ। ਚੰਗੇ ਕਰਮਾਂ ਦੀ ਤੇ ਚੰਗੇ ਵਿਚਾਰਾਂ ਦੀ ਇਕ ਸੀਮਾ ਹੈ ਤੇ ਇਸੇ ਤਰ੍ਹਾਂ ਉਨ੍ਹਾਂ ਦੇ ਫਲ ਦੀ ਵੀ ਸੀਮਾ ਹੈ। ਅਨੰਦ ਸ਼ਬਦ ਦਾ ਅਰਥ ਹੈ ਜਿਸ ਦਾ ਨਾ ਸ਼ੁਰੂ ਹੈ ਨਾ ਅੰਤ। ਵੇਦਾਂਤ ਅਨੁਸਾਰ ਸਵਰਗ ਆਪਣੇ ਆਪ ਵਿਚ ਅਨੰਤ ਨਹੀਂ ਹੋ ਸਕਦਾ, ਜਿਹੜੀਆਂ ਚੀਜ਼ਾਂ ਸਮੇਂ ਅੰਦਰ ਆਉਂਦੀਆਂ ਹਨ, ਕਾਰਣ ਵਸ ਹਨ, ਪੁਲਾੜ ਵਿਚ ਹਨ, ਉਹ ਚਲਾਇਮਾਨ ਹਨ, ਨਾਸ਼ਵਾਨ ਹਨ। ਸੰਸਾਰ ਦੇ ਸਾਰੇ ਭੋਗ ਸਮੇਂ ਦੇ ਵਸ ਹਨ, ਉਹ ਸਦਾ ਨਹੀਂ ਰਹਿੰਦੇ। ਬ੍ਰਹਮ ਲੋਕ ਦਾ ਅਨੰਦ ਵੀ ਸੰਸਾਰ ਦੇ ਭੋਗਾਂ ਵਰਗਾ ਹੀ ਹੈ, ਸਵਰਗ ਦੇ ਭੋਗ ਭਾਵੇਂ ਵਧੇਰੇ ਸਮੇਂ ਲਈ ਹੀ ਹੋਣ ਉਨ੍ਹਾਂ ਦਾ ਅੰਤ ਹੈ, ਜਿਹੜੀਆਂ ਇਛਾਵਾਂ ਕਿਤੇ ਪੂਰੀਆਂ ਨਾ ਹੁੰਦੀਆਂ ਹੋਣ, ਕੇਵਲ ਸੰਸਾਰ ਵਿਚ ਹੀ ਪੂਰੀਆਂ ਹੁੰਦੀਆਂ ਹੋਣ ਉਹ ਮਨੁੱਖ ਨੂੰ ਮੁੜ ਕੇ ਸੰਸਾਰ ਤੇ ਲਿਆਉਣਗੀਆਂ ਹੀ।

ਮਰਨ ਉਪਰਾਂਤ ਆਤਮਾ ਸਰੀਰ ਛੱਡ ਕੇ ਚਲੀ ਜਾਂਦੀ ਹੈ। ਯਮ ਨੇ ਨਿਚੀਕੇਤ ਨੂੰ ਦਸਿਆ, ਜਦੋਂ ਸਰੀਰ ਮਿਰਤਕ ਹੋ ਜਾਂਦਾ ਹੈ ਤੇ ਉਸ ਨੂੰ ਅਗਨੀ ਭੇਟ ਕਰ ਦਿਤਾ ਜਾਂਦਾ ਹੈ, ਆਤਮਾ ਜੀਵਤ ਹੀ ਰਹਿੰਦੀ ਹੈ। ਇਹੋ ਜਿਹੀਆਂ ਜਗ੍ਹਾ ਹਨ ਜਿਥੇ ਆਤਮਾ ਨਿਵਾਸ ਕਰਦੀ ਹੈ, ਬਿਨਾਂ ਸਰੀਰ ਦੇ ਰਹਿੰਦੀ ਹੈ, ਦ੍ਰਿਸ਼ਮਾਨ ਨਹੀਂ ਹੁੰਦੀ, ਤੁਸੀਂ ਵਿਸ਼ਵ ਵਿਚ ਨਹੀਂ ਦੇਖ ਸਕਦੇ। ਇਹ ਸੀਮਾਵਾਂ ਆਮ ਗਿਆਨ ਤੋਂ ਬਾਹਰ ਹਨ, ਗਿਆਨ ਇੰਦ੍ਰੀਆਂ ਨਾਲ ਨਹੀਂ ਦੇਖੀਆਂ ਜਾ ਸਕਦੀਆਂ, ਨਾਹੀਂ ਅਨੁਭਵ ਕੀਤੀਆਂ ਜਾ ਸਕਦੀਆਂ ਹਨ। ਇਹ ਕੇਵਲ

ਅਧਿਆਤਮਕ ਅੰਤਰ ਗਿਆਨ ਨਾਲ ਜਾਣੀਆਂ ਜਾ ਸਕਦੀਆਂ ਹਨ।

ਜਿਹੜੀਆਂ ਰੂਹਾਂ ਪੁੱਗੀਆਂ ਨਹੀਂ ਹੁੰਦੀਆਂ, ਉਹ ਇਕ ਸੀਮਾ ਵਿਚ ਹੀ ਰਹਿੰਦੀਆਂ ਹਨ, ਉਥੇ ਹੋਰ ਵੀ ਧਰਤੀ ਤੋਂ ਗਈਆਂ ਰੂਹਾਂ ਰਹਿੰਦੀਆਂ ਹਨ, ਕਿੰਨੀ ਦੇਰ ਰਹਿੰਦੀਆਂ ਹਨ ਇਹ ਕਿਹਾ ਨਹੀਂ ਜਾ ਸਕਦਾ, ਕਈ ਵਾਰੀ ਬਹੁਤ ਦੇਰ ਲਗ ਜਾਂਦੀ ਹੈ, ਉਹ ਆਮ ਰਾਹ ਤੇ ਹੀ ਗਈਆਂ ਹੁੰਦੀਆਂ ਹਨ ਉਹ ਆਤਮ ਗਿਆਨ ਪ੍ਰਾਪਤ ਨਹੀਂ ਕਰ ਸਕੀਆਂ।

ਮੌਤ ਦਾ ਬਹੁਤ ਸਾਰਾ ਭੈ ਇਸ ਗੱਲ ਦਾ ਹੈ ਕਿ ਕਿਧਰੇ ਮੌਤ ਦੁਖਦਾਈ ਨਾ ਹੋਵੇ। ਮਰਨਾ ਆਪਣੇ ਆਪ ਵਿਚ ਦੁਖਦਾਈ ਨਹੀਂ ਹੈ ਇਹ ਤਾਂ ਇਕ ਹਾਲਾਤ ਦੀ ਬਦਲੀ ਹੀ ਹੈ। ਪੂਰੀ ਤਿਆਰੀ ਨਾ ਹੋਣੀ ਤੇ ਮੋਹ ਹੋਣਾ ਇਹ ਦੋ ਚੀਜ਼ਾਂ ਕਾਰਣ ਹੀ ਦੁੱਖ ਹੁੰਦਾ ਹੈ। ਜਿਸ ਨੇ ਆਤਮਾ ਨੂੰ ਪਛਾਣ ਲਿਆ ਹੈ ਤੇ ਮਰਨ ਦੀ ਤਿਆਰੀ ਕਰ ਲਈ ਹੈ, ਉਸ ਵਾਸਤੇ ਮੌਤ ਕੋਈ ਦੁਖਦਾਈ ਨਹੀਂ ਹੈ। ਇਹੋ ਜਿਹਾ ਮਨੁੱਖ ਆਪਣੇ ਸਰੀਰ ਤੋਂ ਅਲੱਗ ਹੀ ਰਹਿੰਦਾ ਹੈ, ਨਿਰਲੇਪ ਰਹਿੰਦਾ ਹੈ, ਗਿਆਨ ਇੰਦ੍ਰੀਆਂ ਤੋਂ ਪਰ੍ਹੇ ਤੇ ਸਰੀਰ ਵਿਚ ਹੁੰਦੇ ਬਦਲਾਵ ਤੋਂ ਅਭਿੱਜ ਰਹਿੰਦਾ ਹੈ। ਜੇ ਆਤਮਾ ਮੋਹ ਵਿਚ ਫਸੀ ਹੋਵੇ, ਉਸ ਹਾਲਤ ਵਿਚ ਮਰਨਾ ਦੁਖਦਾਈ ਹੋ ਸਕਦਾ ਹੈ, ਇਹੋ ਜਿਹੀ ਆਤਮਾ ਸਰੀਰ ਛੱਡਣ ਲੱਗਿਆਂ ਬਹੁਤ ਦੁਖੀ ਹੁੰਦੀ ਹੈ ਕਿਉਂਕਿ ਉਹ ਮੋਹ ਨੂੰ ਛੱਡਣਾ ਨਹੀਂ ਚਾਹੁੰਦੀ।

ਜੀਵਨ ਤੇ ਮਰਨ ਦੇ ਵਿਚਕਾਰ ਇਕ ਸਥਿਤੀ ਹੈ। ਜਿਸ ਵਕਤ ਪ੍ਰਾਣ ਕੰਮ ਕਰਨਾ ਛੱਡ ਦਿੰਦੇ ਹਨ, ਜੇ ਕੋਈ ਇਸ ਲਈ ਤਿਆਰ ਨਹੀਂ ਹੈ, ਉਸ ਨੂੰ ਬਹੁਤ ਦੁੱਖ ਹੁੰਦਾ ਹੈ, ਮਾਨਸਿਕ ਦੁੱਖ ਪਹੁੰਚਦਾ ਹੈ ਤੇ ਉਹ ਦੂਸਰਿਆਂ ਨੂੰ ਕੁਝ ਦਸ ਵੀ ਨਹੀਂ ਸਕਦਾ। ਜਿਸ ਨੇ ਇਹ ਸਚਾਈ ਜਾਣ ਲਈ ਹੈ ਉਹ ਇਸ ਅਨਰਥ ਤੋਂ ਬਚ ਜਾਂਦਾ ਹੈ।

ਜੀਵਨ ਮਰਨ ਦੇ ਵਿਚਕਾਰ ਦੀ ਸਥਿਤੀ ਇਸ ਤੋਂ ਪਹਿਲਾ ਕਿ ਆਤਮਾ ਸਰੀਰ ਛੱਡ ਜਾਵੇ ਸਰੀਰ ਨੂੰ ਪੂਰੀ ਤਰ੍ਹਾਂ ਛੱਡਣ ਤੋਂ ਪਹਿਲਾਂ ਜਿਹੜੇ ਪਹੁੰਚੇ ਹੋਏ ਨਹੀਂ ਹਨ ਜਿਨ੍ਹਾਂ ਨੂੰ ਗਿਆਨ ਨਹੀਂ ਹੈ, ਉਹ ਕਈ ਹਾਲਾਤ ਵਿਚੋਂ ਲੰਘਦੇ ਹਨ? ਚੰਗੇ ਮੰਦੇ ਕਰਮ ਜਿਹੜੇ ਪਿਛੇ ਕੀਤੇ ਹਨ ਉਨ੍ਹਾਂ ਅਨੁਸਾਰ ਭੁਗਤਦੇ ਹਨ, ਮਿਸਾਲ ਵਜੋਂ ਪਿਤਰ ਲੋਕ ਵਿਚ ਅਸੀਂ ਆਪਣੇ ਪੂਰਵਜਾਂ ਨੂੰ ਮਿਲਦੇ ਹਾਂ, ਸਵਰਗ ਲੋਕ ਵਿਚ ਸਾਨੂੰ ਵੱਖ-ਵੱਖ ਭੋਗ ਭੋਗਣ ਨੂੰ ਮਿਲਦੇ ਹਨ। ਤਿੱਬਤ ਦੀ ਮਸ਼ਹੂਰ ਪੁਸਤਕ ਜਿਸ ਨੂੰ "The Tibetan book of the Dead" ਕਹਿੰਦੇ ਹਨ ਉਹ ਤੇ ਹਿੰਦੂਆਂ ਦਾ ਗਰੁੜ ਪੁਰਾਣ ਉਹ ਸਾਰੀਆਂ ਗੱਲਾਂ ਤੇ ਸਥਾਨ ਦਸਦੇ ਹਨ ਜਿਥੋਂ ਮਨੁੱਖ ਸਰੀਰ ਤਿਆਗਣ ਤੋਂ ਬਾਅਦ ਲੰਘਦਾ ਹੈ।

ਸਵਰਗ ਦੀਆਂ ਵੱਖ-ਵੱਖ ਸੀਮਾਂ ਹਨ, ਹੇਠਾਂ ਉਤੇ, ਉਚੇ ਸਤਰ, ਨੀਵਾਂ ਸਤਰ, ਮਨੁੱਖ ਦੀ ਮਾਨਸਿਕ ਅਵਸਥਾ ਅਨੁਸਾਰ ਜੋ ਵੀ ਹੋਵੇ ਉਸ ਅਨੁਸਾਰ ਸਰੀਰ ਨੂੰ ਉਥੇ ਰੱਖਿਆ ਜਾਂਦਾ ਹੈ। ਮਨੁੱਖ ਦੀ ਸ਼ੁਧਤਾ ਦੇ ਅਨੁਸਾਰ ਉਚਾ ਜਾਂ ਨੀਵਾ ਸਤਰ ਦਿਤਾ ਜਾਂਦਾ ਹੈ। ਅਗਿਆਨੀਆਂ ਲਈ ਮੌਤ ਇਕ ਗਹਿਰੀ ਨੀਂਦ ਹੈ ਜਿਥੇ ਵਿਚ-ਵਿਚ ਕਦੀ ਚੰਗੇ ਸੁਪਨੇ ਆਉਂਦੇ ਹਨ, ਕਦੀ ਭਿਆਨਕ ਸੁਪਨੇ ਆਉਂਦੇ ਹਨ। ਜਦੋਂ ਕੋਈ ਗਹਿਰੀ ਨੀਂਦ ਵਿਚ ਸੁੱਤਾ ਹੁੰਦਾ ਹੈ ਉਸ ਨਾਲ ਕੋਈ ਗੱਲਬਾਤ ਨਹੀਂ ਹੋ ਸਕਦੀ, ਕੇਵਲ ਗਿਆਨੀ ਹੀ ਮਰ ਚੁੱਕਿਆਂ ਨਾਲ ਗੱਲਬਾਤ ਕਰ ਸਕਦੇ ਹਨ, ਉਹ ਹੀ ਇਸ ਅਵਸਥਾ ਤੇ ਹੁੰਦੇ ਹਨ ਜੋ ਸਾਰੀ ਸੋਝੀ ਰਖਦੇ ਹਨ।

ਜਿਨ੍ਹਾਂ ਨੇ ਚੰਗੇ ਕੰਮ ਕੀਤੇ ਹਨ, ਚੰਗੇ ਸੁੱਚੇ ਜੀਵਨ ਜੀਵੇ ਹਨ, ਨਿਸੁਆਰਥੀ ਜੀਵਨ ਜੀਵੇ ਹਨ, ਜੀਵਨ ਵਿਚ ਸੰਪੂਰਨਤਾ ਪ੍ਰਾਪਤ ਕੀਤੀ ਹੈ ਉਹ ਪ੍ਰਮਾਤਮਾ ਦੇ ਦਰਸ਼ਨ ਅਨੰਤ ਸੀਮਾਂ ਤਕ ਕਰ ਸਕਦੇ ਹਨ। ਗਿਆਨੀਆਂ ਦਾ ਵਿਚਾਰ ਹੈ ਕਿ ਅਨੰਦ ਦੀ ਪ੍ਰਾਪਤੀ ਤੇ ਸਵੈਗਿਆਨ ਕੇਵਲ ਇਸ ਜੀਵਨ ਵਿਚ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ, ਸਵਰਗ ਦੇ ਪਿਤਰ ਲੋਕ, ਸਵਰਗ ਲੋਕ ਕੋਈ ਉਚੇ ਸਥਾਨ ਨਹੀਂ ਹਨ, ਨਾ ਹੀ ਉਹ ਸਤਿ ਦਸ ਸਕਦੇ ਹਨ, ਇਨ੍ਹਾਂ ਸੀਮਾਂ ਵਿਚ ਰਹਿ ਕੇ ਸੁਤੰਤਰਤਾ ਨਹੀਂ ਪ੍ਰਾਪਤ ਕੀਤੀ ਜਾ ਸਕਦੀ, ਸਵਰਗ ਦੇ ਕਈ ਭੋਗ ਆਤਮਕ ਸਿੱਧੀ ਲਈ ਬਾਧਕ ਵੀ ਹੋ ਸਕਦੇ ਹਨ। ਆਤਮਕ ਸਿੱਧੀ ਕੇਵਲ ਤੇ ਕੇਵਲ ਇਸ ਸਰੀਰ ਰਾਹੀਂ ਇਸ ਸੰਸਾਰ ਵਿਚ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ, ਮਰਨ ਉਪਰਾਂਤ ਨਹੀਂ। ਜਿਹੜੇ ਇਹ ਸੋਚਦੇ ਹਨ ਕਿ ਉਹ ਆਤਮ ਸਿੱਧੀ ਮਰਨ ਉਪਰਾਂਤ ਪ੍ਰਾਪਤ ਕਰ ਲੈਣਗੇ ਉਹ ਬਹੁਤ ਹੀ ਵੱਡੇ ਭੁਲੇਖੇ ਵਿਚ ਹਨ। ਜਿਹੜੇ ਆਤਮਾ ਦੀ ਅਜਰ ਅਮਰ ਅਵਸਥਾ ਨੂੰ ਨਹੀਂ ਜਾਣਦੇ ਉਹ ਇਸ ਅਨਮੋਲ ਹੀਰੇ ਜਿਹੇ ਜੀਵਨ ਰਾਹੀਂ ਮਿਲੇ ਇਸ ਤੋਹਫੇ ਨੂੰ ਨਹੀਂ ਜਾਣਦੇ, ਜਿਸ ਰਾਹੀਂ ਪ੍ਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ, ਬ੍ਰਹਮ ਦੀ ਪ੍ਰਾਪਤੀ ਇਸ ਜੀਵਨ ਰਾਹੀਂ ਹੀ ਹੋ ਸਕਦੀ ਹੈ, ਮਰਨ ਉਪਰਾਂਤ ਨਹੀਂ।

ਵੇਦਾਂਤ ਦੀ ਫਿਲੋਸਫੀ ਅਨੁਸਾਰ ਮਨੁੱਖ ਦੇ ਸਰੀਰ ਦੇ ਪੰਜ ਕੋਸ਼ ਹੁੰਦੇ ਹਨ ਜਾਂ ਕਹਿ ਲਓ ਕਿ ਤੈਹਾਂ ਹੁੰਦੀਆਂ ਹਨ, ਪੂਰਾ ਸਰੀਰ ਸਮੁੱਚਾ ਸਰੀਰ ਪਹਿਲਾ ਹੈ - ਅੰਨਮਯ ਕੋਸ਼, ਦੂਸਰਾ ਹੈ ਪ੍ਰਾਣਮਯ ਕੋਸ਼, ਤੀਸਰਾ ਹੈ ਮਨੋਮਈ ਕੋਸ਼, ਚੌਥਾ ਹੈ ਵਿਗਿਆਨਮਯ ਕੋਸ਼ ਤੇ ਪੰਜਵਾਂ ਹੈ ਅਨੰਦਮਯ ਕੋਸ਼। ਇਨ੍ਹਾਂ ਨੂੰ ਕੋਸ਼ ਕਿਹਾ ਗਿਆ ਹੈ ਕਿਉਂਕਿ ਇਨ੍ਹਾਂ ਨੇ ਆਤਮਾ ਨੂੰ ਢਕਿਆ ਹੋਇਆ ਹੈ ਆਤਮਾ ਉਸ ਤਲਵਾਰ ਦੀ ਤਰ੍ਹਾਂ ਹੈ ਜਿਸ ਉਤੇ ਮਿਆਨ ਚੜ੍ਹੀ ਹੋਈ ਹੈ ਇਹ ਸਾਰੇ ਕੋਸ਼ ਇਕ ਤਹਿ ਤੇ ਦੂਸਰੀ, ਦੂਸਰੀ ਤੇ ਫੇਰ ਤੀਸਰੀ ਇਸ ਤਰ੍ਹਾਂ ਹੈ। ਅੰਨਮਯ ਕੋਸ਼ ਇਕ ਬਾਹਰ ਦਾ ਕੋਸ਼ ਹੈ ਤੇ ਅਨੰਦਮਯ ਬਿਲਕੁਲ ਅੰਦਰ ਦਾ ਕੋਸ਼ ਹੈ। ਆਤਮਾ ਇਨ੍ਹਾਂ ਪੰਜਾਂ ਤੋਂ ਹੀ ਨਿਰਲਿਪਤ ਰਹਿੰਦੀ ਹੈ।

ਕਾਲ ਦੇ ਸਮੇਂ ਸਰੀਰ ਤੇ ਚੇਤਨ ਮਨ ਆਤਮਾ ਤੋਂ ਵਖਰੇ ਹੋ ਜਾਂਦੇ ਹਨ, ਇੰਦ੍ਰੀਆਂ ਰਾਹੀਂ ਵੀ ਕੋਈ ਗਿਆਨ ਪ੍ਰਾਪਤੀ ਨਹੀਂ ਹੁੰਦਾ ਕਿਉਂਕਿ ਸਰੀਰ ਤਾਂ ਪਿਛੇ ਹੀ ਰਹਿ ਜਾਂਦਾ ਹੈ ਕਿਉਂਕਿ ਸਰੀਰ ਤਾਂ ਇਥੇ ਹੀ ਰਹਿ ਜਾਂਦਾ ਹੈ, ਗਿਆਨ ਇੰਦ੍ਰੀਆਂ ਸੂਖਮ ਪੱਧਰ ਤੇ ਕੰਮ ਨਹੀਂ ਕਰਦੀਆਂ।

ਮਰਨ ਉਪਰਾਂਤ ਬਾਹਰ ਦੇ ਕੋਸ਼ ਲਥ ਕੇ ਵਖਰੇ ਹੁੰਦੇ ਸਮੇਂ ਥੋੜ੍ਹੀ ਦੇਰ ਵਾਸਤੇ ਅਨੰਦਮਯ ਕੋਸ਼ ਨਾਲ ਸਬੰਧ ਹੁੰਦਾ ਹੈ, ਜਿਨ੍ਹਾਂ ਨੇ ਮਰਨ ਦੇ ਅਨੁਭਵ ਜਾਂ ਮਰਨ ਨੇੜੇ ਪਹੁੰਚਣ ਦੇ ਅਨੁਭਵ ਲਿਖੇ ਹਨ ਉਹ ਦਸਦੇ ਹਨ ਉਹ ਇਸ ਸੰਖੇਪ ਸਬੰਧ ਬਾਰੇ ਦਸਦੇ ਹਨ। ਉਹ ਇਸ ਨੂੰ ਇਕ ਬਹੁਤ ਚਕਾਚੌਂਦ ਰੋਸ਼ਨੀ ਦਸਦੇ ਹਨ ਤੇ ਪ੍ਰਕਾਸ਼, ਪਿਆਰ ਭਰਿਆ ਪ੍ਰਕਾਸ਼। ਇਹੋ ਜਿਹੇ ਅਨੁਭਵ ਹੁੰਦੇ ਤਾਂ ਹਨ ਪਰ ਇਨ੍ਹਾਂ ਦਾ ਆਤਮਕ ਸਿੱਧੀ ਨਾਲ ਕੋਈ ਸਬੰਧ ਨਹੀਂ, ਗਿਆਨ ਨਾਲ ਕੋਈ ਸਬੰਧ ਨਹੀਂ। ਇਹੋ ਜਿਹੇ ਅਨੁਭਵ ਕਿਸੇ ਨੂੰ ਸਦਾ ਲਈ ਆਤਮਕ ਸਿਧੀ ਨਹੀਂ

ਦੇ ਸਕਦੇ, ਨਾ ਹੀ ਕੋਈ ਰਿਧੀਆਂ ਸਿੱਧੀਆਂ ਦੇ ਸਕਦੀਆਂ ਹਨ। ਜੇ ਕੋਈ ਅਗਿਆਨ ਵਿਚ ਸਾਰੀ ਉਮਰ ਬਿਤਾ ਦੇਵੇ ਉਹ ਆਤਮਾ ਨੂੰ ਕਿਵੇਂ ਥੋੜ੍ਹੀ ਦੇਰ ਲਈ ਦੇਖ ਸਕਦਾ ਹੈ, ਕਿਵੇਂ ਮਰਨ ਲੱਗਿਆ ਆਤਮ ਸਿੱਧੀ ਪ੍ਰਾਪਤ ਕਰ ਸਕਦਾ ਹੈ, ਜੇ ਲੈਂਪ ਬਹੁਤ ਸਾਰੇ ਕਪੜਿਆਂ ਜਾਂ ਕਿਸੇ ਹੋਰ ਚੀਜ਼ ਨਾਲ ਢਕਿਆ ਹੋਇਆ ਹੈ, ਉਸ ਵਿਚੋਂ ਆਉਂਦੀ ਰੋਸ਼ਨੀ ਦਿਸਦੀ ਤਾਂ ਹੈ ਪਰ ਬਹੁਤ ਮੱਧਮ, ਜਦੋਂ ਸਾਰੇ ਕਪੜੇ ਤੇ ਹੋਰ ਚੀਜ਼ਾਂ ਉਤਾਰ ਦਿਤੀਆਂ ਜਾਣ ਤਾਂ ਰੋਸ਼ਨੀ ਬਹੁਤ ਸਾਫ ਨਜ਼ਰ ਆਉਂਦੀ ਹੈ, ਰੋਸ਼ਨੀ ਦੇਖਣਾ ਗਿਆਨ ਨਹੀਂ ਹੈ, ਪ੍ਰਬੰਧ ਨਹੀਂ ਹੈ, ਅੰਦਰੋਂ ਚਾਨਣ ਦੇਖ ਸਕਣਾ ਅਤੇ ਦੇਖਣਾ ਅਸਲੀ ਅਨੁਭਵ ਹੈ। ਇਹ ਚਾਨਣ ਕੋਈ ਸੂਰਜ ਚੰਦ ਤਾਰਿਆਂ ਦਾ ਚਾਨਣ ਨਹੀਂ ਹੈ, ਇਹ ਗਿਆਨ ਦਾ ਚਾਨਣ ਹੈ, ਅਨੰਤ ਦੇ ਅਨੰਦ ਦਾ ਚਾਨਣ ਹੈ। ਗਿਆਨ ਦੇ ਅਨੁਭਵ ਵਰਗਾ ਹੋਰ ਕੋਈ ਅਨੁਭਵ ਨਹੀਂ ਹੈ। ਮੌਤ ਕਿਸੇ ਨੂੰ ਗਿਆਨ ਨਹੀਂ ਦੇ ਸਕਦੀ ਜਗਿਆਸੂ ਨੂੰ ਸੱਚੇ ਤੇ ਮੇਹਨਤ ਭਰੇ ਯਤਨ ਕਰਨੇ ਚਾਹੀਦੇ ਹਨ ਤੇ ਸੋਚ ਕੇ ਅਗਲਾ ਕਦਮ ਰਖਣਾ ਚਾਹੀਦਾ ਹੈ, ਸੋਚਣਾ ਚਾਹੀਦਾ ਹੈ ਅੱਗੋਂ ਕੀ ਕਰਨਾ ਹੈ, ਇਹ ਜਤਨ ਕਰਨਾ ਚਾਹੀਦਾ ਹੈ ਕਿ ਗਿਆਨ ਹੁਣੇ ਤੇ ਇਥੇ ਹੀ ਪ੍ਰਾਪਤ ਕਰਨਾ ਹੈ, ਇਸ ਧਰਤੀ ਤੇ ਹੀ ਕਰਨਾ ਹੈ ਇਹ ਆਸ ਨਹੀਂ ਰੱਖਣੀ ਚਾਹੀਦੀ ਕਿ ਮਰਨ ਤੋਂ ਬਾਅਦ ਗਿਆਨ ਪ੍ਰਾਪਤ ਕੀਤਾ ਜਾ ਸਕਦਾ ਹੈ।

ਅਗਿਆਨੀ ਆਤਮਾਵਾਂ ਸਵਰਗ ਜਾਂਦੀਆਂ ਹਨ ਜਾਂ ਮੁੜ ਕੇ ਧਰਤੀ ਤੇ ਆ ਜਾਂਦੀਆਂ ਹਨ ਕਿਉਂਕਿ ਉਨ੍ਹਾਂ ਦੀਆਂ ਇਛਾਵਾਂ ਦੀ ਤ੍ਰਿਪਤੀ ਨਹੀਂ ਹੋਈ ਹੁੰਦੀ। ਜਿਹੜਾ ਮੁੜ ਜੰਮਣ ਦੀ ਇੱਛਾ ਰਖਦਾ ਹੈ ਜਾਂ ਕੋਈ ਵੀ ਇੱਛਾ ਰਖਦਾ ਹੈ ਉਹ ਮੁੜ ਜੰਮਦਾ ਹੀ ਹੈ। ਜਿਹੜਾ ਸਾਰੀਆਂ ਇਛਾਵਾਂ ਤੇ ਕਾਬੂ ਪਾ ਲੈਂਦਾ ਹੈ ਉਹ ਮੁੜ ਕੇ ਨਹੀਂ ਆਉਂਦਾ। ਮੁੜ ਕੇ ਜਨਮ ਲੈਣ ਦੇ ਸਿਧਾਂਤ ਅਨੁਸਾਰ ਮਨੁੱਖ ਆਪਣੇ ਕਰਮਾਂ ਅਨੁਸਾਰ ਆਉਂਦਾ ਜਾਂਦਾ ਹੈ, ਜੰਮਦਾ ਤੇ ਮਰਦਾ ਹੈ ਇਹ ਇਸ ਕਰਕੇ ਹੁੰਦਾ ਹੈ ਕਿ ਹਰ ਜਨਮ ਵਿਚ ਹੋਰ ਗਿਆਨ ਪ੍ਰਾਪਤ ਕਰਨ ਤੇ ਅੰਤ ਵਿਚ ਸੁਤੰਤਰ ਹੋ ਜਾਣ।

ਆਵਾਗਉਣ ਦਾ ਸਿਧਾਂਤ ਅੱਜ ਦੇ ਵਿਗਿਆਨ ਅਨੁਸਾਰ ਸਿੱਧ ਨਹੀਂ ਕੀਤਾ ਜਾ ਸਕਦਾ, ਵਿਗਿਆਨਕ ਤਰੀਕਾ ਸਮਝਿਆ ਜਾ ਸਕਦਾ ਹੈ, ਉਸ ਨੂੰ ਇਕ ਕਰਮ ਅਤੇ ਪ੍ਰਤੀਕਰਮ ਦੇ ਸਿਧਾਂਤ ਅਨੁਸਾਰ ਦੇਖਿਆ ਤੇ ਜਾਂਚਿਆ ਜਾ ਸਕਦਾ ਹੈ। ਉਪਨਿਸ਼ਦਾਂ ਦੇ ਸਮੇਂ ਦੇ ਰਿਸ਼ੀ-ਮੁਨੀਆਂ ਅੰਤ ਦੇ ਪ੍ਰਤੀਫਲ, ਨਰਕ ਸਵਰਗ ਦੇ ਸਿਧਾਂਤ ਤੇ ਇਹੋ ਜਿਹੇ ਅੰਦਾਜ਼ੇ ਕਾਰਣ ਤੇ ਪਰੀਣਾਮ ਬੜੇ ਬੇਢੰਗੇ ਲਗਦੇ ਹਨ। ਧਰਤੀ ਤੇ ਇਹ ਜੀਵਨ ਬਹੁਤ ਛੋਟਾ ਹੈ ਭੋਗ ਬਿਲਾਸਾਂ ਦਾ ਭਰਿਆ ਹੋਇਆ ਹੈ। ਆਤਮਾ ਨੂੰ ਸਜ਼ਾ ਦੇਣੀ ਅਨੰਤ ਦੀ ਸਜ਼ਾ ਦੇਣੀ ਉਹ ਵੀ ਥੋੜ੍ਹੀ ਦੇਰ ਦੇ ਕੀਤੇ ਗਏ ਦੋਸ਼ਾਂ ਦੀ, ਇਹ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਜਿਵੇਂ ਸਾਰੇ ਸਭ ਕੁਝ ਢੰਗਾਂ ਜਾਂ ਜੀਵਨ ਇਕ ਪਾਸੇ ਹੀ ਰਖ ਦਿਤਾ ਹੋਵੇ। ਪੁਰਾਣੇ ਰਿਸ਼ੀਆਂ ਨੇ ਆਵਾਗੌਣ ਦੇ ਚੱਕਰ ਇਕ ਵਿਵੇਕ ਦੇ ਅਧਾਰ ਤੇ ਬਣਾਏ ਸਨ ਅਤੇ ਇਹ ਦਸਿਆ ਸੀ ਕਿ ਇਹ ਇਛਾਵਾਂ ਦੀ ਪੂਰੀ ਤਰ੍ਹਾਂ ਤ੍ਰਿਪਤੀ ਨਾ ਹੋਣ ਕਰਕੇ ਹੀ ਬਾਰ-ਬਾਰ ਮਨੁੱਖ ਜਨਮ ਲੈਂਦਾ ਹੈ। ਦੂਸਰਾ ਜਨਮ ਲੈਣ ਤੋਂ ਪਹਿਲਾਂ ਜੋ ਸਮਾਂ ਸਰੀਰ ਜਿਨ੍ਹਾਂ ਥਾਵਾਂ ਤੇ ਬਿਤਾਉਂਦਾ ਹੈ ਉਹ ਉਸ ਦੀਆਂ ਇਛਾਵਾਂ ਦੇ ਮੁਤਾਬਿਕ ਹੈ ਇਸ ਦੇ ਕੋਈ ਖਾਸ ਨਿਯਮ ਨਹੀਂ ਹਨ।

ਬਹੁਤ ਸਾਰੇ ਪੱਛਮੀ ਫਿਲੋਸਫਰ ਵੀ ਜਿਵੇਂ ਪਾਇਥਾਗੋਰਸ (pythagoras) ਸੁਕਰਾਤ (Socratos) ਤੇ ਅਫਲਾਤੂਨ (Plato) ਇਹ ਵੀ ਆਵਾਗੌਣ ਦੇ ਸਿਧਾਂਤ ਵਿਚ ਵਿਸ਼ਵਾਸ਼ ਰਖਦੇ ਹਨ, ਬਾਈਬਲ ਤੇ ਯਹੂਦੀਆਂ ਦੀ ਪੁਸਤਕ ਵਿਚ ਕਿਤੇ ਵੀ ਪੁਨਰ ਜਨਮ ਬਾਰੇ ਤੁਹਾਨੂੰ ਲਿਖਿਆ ਨਹੀਂ ਮਿਲਦਾ, ਨਾ ਹੀ ਇਨ੍ਹਾਂ ਦੇ ਗੁਰੂਆਂ ਨੇ ਇਸ ਬਾਰੇ ਕਿਤੇ ਕਿਹਾ ਹੈ ਕਾਰਣ ਇਹ ਹੈ ਕਿ ਉਨ੍ਹਾਂ ਦੇ ਸਮੇਂ ਵਿਚ ਇਹ ਪੂਰਾ ਵਿਸ਼ਵਾਸ਼ ਹੀ ਸੀ ਕਿ ਪੁਨਰ ਜਨਮ ਹੈ।

ਪੁਨਰ ਜਨਮ ਨੂੰ ਮੰਨਣਾ ਜਾਂ ਨਾ ਮੰਨਣਾ ਕੋਈ ਐਸੀ ਗੱਲ ਨਹੀਂ, ਨਾ ਹੀ ਕਿਸੇ ਤਰ੍ਹਾਂ ਇਸ ਦੇ ਮੰਨਣ ਨਾਲ ਰੂਹਾਨੀ ਤਰੱਕੀ ਵਿਚ ਫਰਕ ਪੈਂਦਾ ਹੈ। ਸੱਚ ਤਾਂ ਇਹ ਹੈ ਜੇ ਪ੍ਰਮਾਤਮਾ ਕ੍ਰਿਪਾਲੂ, ਦਿਆਲੂ ਹੈ ਤੇ ਮਨੁੱਖਾਂ ਦੇ ਭਾਗ ਲਿਖਦਾ ਹੈ ਤਾਂ ਉਸ ਦੀ ਬਣਾਈ ਹੋਈ ਕੁਦਰਤ ਵਿਚ ਅਸਮਾਨਤਾ ਨਹੀਂ ਹੋਣੀ ਚਾਹੀਦੀ। ਸਮਾਨਤਾ ਉਸ ਤੱਤ ਦਾ ਉਸ ਇਕ ਅਨੰਤ ਦਾ ਅਸੂਲ ਹੈ, ਅਸਮਾਨਤਾ ਮਨੁੱਖ ਨੇ ਬਣਾਈ ਹੈ। ਆਵਾਗੌਣ ਦੇ ਸਿਧਾਂਤ ਅਨੁਸਾਰ ਅਸੀਂ ਸਾਰੇ ਹੀ ਆਪਣੇ ਜੀਵਨ ਦੇ ਇਥੇ ਵੀ ਅਤੇ ਅੱਗੇ ਵੀ ਆਪ ਜ਼ਿੰਮੇਵਾਰ ਹਾਂ। ਹਰੇਕ ਮਨੁੱਖ ਆਪਣੇ ਕਰਮਾਂ ਅਨੁਸਾਰ ਜਨਮ ਲੈਂਦਾ ਹੈ।

ਆਤਮਾ ਆਪਣੀਆਂ ਇਛਾਵਾਂ ਦੀ ਪੂਰਤੀ ਕਰਕੇ ਫੇਰ ਸਰੀਰ ਛੱਡ ਦਿੰਦੀ ਹੈ ਤੇ ਦੂਸਰੀ ਗ੍ਰਹਿਣ ਕਰ ਲੈਂਦੀ ਹੈ। ਅਸੀਂ ਆਪਣੀਆਂ ਇਛਾਵਾਂ, ਚਿੱਤ ਬ੍ਰਿਤੀਆਂ ਦੇ ਅਨੁਸਾਰ ਜਨਮ ਲੈਂਦੇ ਹਾਂ ਕਦੀ ਉਚੀ ਜਗ੍ਹਾ, ਕਦੀ ਨੀਵੀ ਸੂਖਸ਼ਮ ਤਰੀਕੇ ਨਾਲ, ਪ੍ਰਗਟ ਤਰੀਕੇ ਨਾਲ ਸ਼ੁੱਧ ਅਸ਼ੁਧ ਜਿਵੇਂ ਵੀ ਹੋਵੇ। ਸਾਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ ਅਸੀਂ ਆਪ ਆਪਣੀ ਤਕਦੀਰ ਬਣਾਉਂਦੇ ਹਾਂ, ਆਪਣੇ ਕਰਮਾਂ ਰਾਹੀਂ, ਵਿਚਾਰਾਂ ਰਾਹੀਂ। ਇਹ ਤਾਂ ਇਕ ਮੂਰਖਤਾ ਦੀ ਸੋਚ ਹੈ ਕਿ ਪ੍ਰਮਾਤਮਾ ਦੁਰਾਚਾਰੀਆਂ ਨੂੰ ਸਜ਼ਾ ਦਿੰਦਾ ਹੈ ਤੇ ਨੇਕ ਤੇ ਚੰਗੇ ਬੰਦਿਆਂ ਨੂੰ ਇਨਾਮ ਦਿੰਦਾ ਹੈ।

ਅਸੀਂ ਚੇਤਨਤਾ ਦੇ ਪੱਧਰ ਅਨੁਸਾਰ ਆਪਣਾ ਅਗਲਾ ਜਨਮ ਨਹੀਂ ਚੁਣਦੇ, ਸਾਡਾ ਅਗਲਾ ਜਨਮ ਸਾਡੇ ਕੀਤੇ ਗਏ ਕਰਮ, ਵਿਚਾਰ ਤੇ ਇਛਾਵਾਂ ਅਨੁਸਾਰ ਹੀ ਹੁੰਦੇ ਹਨ, ਇਹ ਸੰਸਕਾਰ ਜਿਹੜੇ ਮਨੁੱਖਾ ਨੂੰ ਬੰਨ੍ਹਦੇ ਹਨ, ਉਸ ਦਾ ਵਿਅਕਤੀਤ੍ਵ ਬਣਾਉਂਦੇ ਹਨ ਇਕ ਤੋਂ ਦੂਸਰੇ ਜਨਮ ਵਿਚ ਨਾਲ ਚਲਦੇ ਰਹਿੰਦੇ ਹਨ ਇਹ ਸੰਸਕਾਰ ਰੇਤ ਦੇ ਢੇਰਾਂ ਦੀ ਤਰ੍ਹਾਂ ਬਦਲਦੇ ਰਹਿੰਦੇ ਹਨ ਤੇ ਅਨੁਭਵ ਅਨੁਸਾਰ ਤੇ ਇੱਛਾ ਅਨੁਸਾਰ ਇਨ੍ਹਾਂ ਦੀਆਂ ਰੂਪ ਰੇਖਾਂ ਬਦਲਦੀਆਂ ਰਹਿੰਦੀਆਂ ਹਨ। ਇਹ ਸਮੇਂ-ਸਮੇਂ ਸਿਰ ਬਦਲਦੇ ਰਹਿੰਦੇ ਹਨ ਤੇ ਪ੍ਰਭਾਵ ਪਾਉਂਦੇ ਰਹਿੰਦੇ ਹਨ, ਵੱਖ-ਵੱਖ ਵਿਅਕਤੀਤਿਤ੍ਵ ਬਣਾਉਂਦੇ ਰਹਿੰਦੇ ਹਨ ਤੇ ਵੱਖ-ਵੱਖ ਰੂਪ ਧਾਰਨ ਕਰਦੇ ਰਹਿੰਦੇ ਹਨ ਪਰ ਸਾਰੇ ਆਪਣੇ ਅਸਲੀ, ਮੰਤਵ ਵਲ ਜਾ ਰਹੇ ਹਨ ਭਾਵ ਸੁਤੰਤਰ ਹੋਣ ਜਾ ਰਹੇ ਹਨ। ਸੰਸਾਕਾਰ, ਸਭ ਕੁਝ ਕੀ ਅੱਗੋਂ ਹੋਣਾ ਹੈ ਉਸ ਲਈ ਫੈਸਲੇ ਕਰਦੇ ਹਨ, ਕਿਹੜੇ ਮਾਤਾ ਪਿਤਾ ਹੋਣਗੇ, ਬੀਬੀ ਜਾਂ ਭਾਈ ਦੇ ਰੂਪ ਵਿਚ ਜਨਮ ਲੈਣਗੇ, ਕਿਹੜਾ ਸ਼ਹਿਰ ਹੋਵੇਗਾ, ਕਿੰਨੇ ਭੈਣ ਭਰਾ ਹੋਣਗੇ, ਕਿੰਨੀ ਵੱਡੀ ਜ਼ਿੰਦਗੀ ਹੋਵੇਗੀ, ਕੀ ਕਸ਼ਟ, ਕਿੰਨੀਆਂ ਖੁਸ਼ੀਆਂ, ਕੀ ਹੋਵੇਗਾ ਇਨ੍ਹਾਂ ਸਾਰੀਆਂ ਗੱਲਾਂ ਵਿਚ ਕੁਝ ਵੀ ਇਕਤਰਫਾ ਨਹੀਂ ਹੈ। ਜਿਥੇ ਜਨਮ ਹੁੰਦਾ ਹੈ

ਉਹ ਬਿਲਕੁਲ ਤੁਹਾਡੀ ਅਧਿਆਤਮਕ ਲੋੜ ਅਨੁਸਾਰ ਹੀ ਹੁੰਦਾ ਹੈ। ਜਿਨ੍ਹਾਂ ਨੇ ਇਹ ਜਾਣ ਲਿਆ ਹੈ ਕਿ ਜੀਵਨ ਚਲਾਏਮਾਨ ਹੈ ਭਾਵੇਂ ਧਰਤੀ ਤੇ ਹੋਵੇ ਭਾਵੇਂ ਸਵਰਗ ਵਿਚ, ਉਹ ਆਵਾਗੌਣ ਤੋਂ ਛੁਟਕਾਰਾ ਪਾਉਣਾ ਚਾਹੁੰਦੇ ਹਨ, ਉਹ ਬ੍ਰਹਮਲੋਕ ਵਿਚ ਜਾਣ ਦੀ ਆਸ ਰਖਦੇ ਹਨ, ਬ੍ਰਹਮ ਲੋਕ ਵਿਚੋਂ ਕਦੀ ਕੋਈ ਵਾਪਸ ਨਹੀਂ ਆਉਂਦਾ, ਆਤਮਕ ਸੋਝੀ ਵਾਲਾ ਮਨੁੱਖ ਹਰ ਹਾਲ ਵਿਚ ਚੇਤਨ ਰਹਿੰਦਾ ਹੈ, ਜੀਵਨ ਜੀਉਂਦਿਆਂ ਵੀ ਤੇ ਮਰਨ ਲੱਗਿਆ ਵੀ। ਬ੍ਰਹਮ ਨੂੰ ਜਾਨਣ ਵਾਲਾ ਸਵਰਗ ਦੀ ਕਿਸੇ ਵੀ ਸੀਮਾ ਤੇ ਨਹੀਂ ਜਾਂਦਾ, ਸੋਝੀ ਰੱਖਣ ਵਾਲਾ ਕਦੇ ਵੀ ਹੋਰ ਕੁਝ ਨਹੀਂ ਬਣਦਾ, ਉਹ ਕੇਵਲ ਉਹ ਹੀ ਰਹਿੰਦਾ ਹੈ ਜੋ ਉਹ ਸਦਾ ਹੀ ਸੀ ਭਾਵ ਆਤਮਾ ਸੀ ਆਤਮਾ ਹੀ ਰਹਿੰਦਾ ਹੈ। ਸਰੀਰ ਨੂੰ ਤਿਆਗ ਕੇ ਆਤਮਾ ਸਦਾ ਹੀ ਅਨੰਦ ਰੂਪ ਵਿਚ ਰਹਿੰਦੀ ਹੈ, ਸਦਾ ਹੀ ਗਿਆਨ ਤੇ ਪ੍ਰਤਾਪ ਵਿਚ ਰਹਿੰਦੀ ਹੈ। ਆਤਮਾ ਦੀ ਸੋਝੀ ਰੱਖਣ ਵਾਲਾ ਬਿਲਕੁਲ ਉਸ ਤਰ੍ਹਾਂ ਹੀ ਹੈ ਜਿਵੇਂ ਉਹ ਕਦੀ ਸੁੱਤਾ ਹੀ ਨਾ ਹੋਵੇ, ਮਰਿਆ ਹੀ ਨਾ ਹੋਵੇ, ਇਹ ਕਹਿ ਸਕਦੇ ਹੋ ਕਿ ਉਹ ਇਸ ਤਰ੍ਹਾਂ ਹੁੰਦਾ ਹੈ ਜਿਵੇਂ ਕਿਸੇ ਨੇਤ੍ਰਹੀਨ ਨੂੰ ਨੇਤ੍ਰ ਮਿਲ ਗਏ ਹੋਣ। ਉਹ ਮੁਕਤ ਆਤਮਾ ਜਿਸਨੂੰ ਆਤਮਾ ਦਾ ਅਨੁਭਵ ਹੋਵੇ ਉਹ ਸੰਸਾਰ ਤੇ ਮੁੜ ਕੇ ਤਾਂ ਹੀ ਆਉਂਦਾ ਹੈ, ਜਦੋਂ ਉਹ ਆਪ ਚਾਹੁੰਦਾ ਹੈ ਤੇ ਆ ਕੇ ਮਾਨਵਤਾ ਦੀ ਸੇਵਾ ਕਰਨਾ ਚਾਹੁੰਦਾ ਹੈ ਇਹੋ ਜਿਹੇ ਜੀਵਨ ਮੁਕਤ ਕਦੀ ਵੀ ਇਸ ਦਵੰਦ ਵਿਚ ਨਹੀਂ ਪੈਂਦੇ, ਜਿਸ ਤਰ੍ਹਾਂ ਬੰਧਨ ਜਾਂ ਮੁਕਤ।

ਆਤਮਕ ਸਿੱਧੀ ਵਾਲੇ ਨੇ ਆਪਣੇ ਸਾਰੇ ਕਰਮ ਫੂਕ ਦਿਤੇ ਹਨ ਜਿਹੜੇ ਦੂਸਰਿਆਂ ਨਾਲ ਜੋੜਦੇ ਹਨ, ਇਹ ਉਨ੍ਹਾਂ ਦੀ ਇੱਛਾ ਹੈ। ਜੇ ਆਉਣਾ ਚਾਹੁੰਣ ਤੇ ਆ ਵੀ ਜਾਣ, ਜੇ ਨਹੀਂ ਆਉਣਾ ਚਾਹੁੰਣ ਤਾਂ ਕੋਈ ਮਜ਼ਬੂਰੀ ਨਹੀਂ, ਨਹੀਂ ਤਾਂ ਉਹ ਅਨੰਤ ਕਾਲ ਅਭੇਦ ਹਨ। ਜੇ ਜਨਮ ਲੈਣ ਦੀ ਲੋੜ ਮਹਿਸੂਸ ਕੀਤੀ ਜਾਂਦੀ ਹੈ ਤਾਂ ਉਸ ਲਈ ਉਹੋ ਜਿਹੇ ਹਾਲਾਤ ਵੀ ਪੈਦਾ ਕੀਤੇ ਜਾਂਦੇ ਹਨ ਇਹੋ ਜਿਹੀਆਂ ਮੁਕਤ ਆਤਮਾਵਾਂ ਨੂੰ ਅਰਾਹਤ (arhat) ਕਹਿੰਦੇ ਹਨ।

ਕਾਲ ਦੇ ਰਾਜੇ ਨੇ ਜਿਹੜੀ ਗੁਪਤ ਗੱਲ ਦੱਸੀ ਹੈ। ਇਹ ਸਭ ਤੋਂ ਵੱਡਾ ਰਾਜ਼ ਹੈ ਜੋ ਹਰੇਕ ਮਨੁੱਖ ਇਹ ਜਾਨਣਾ ਚਾਹੁੰਦਾ ਹੈ ਕਿ ਉਹ ਮਰਨ ਤੋਂ ਬਾਅਦ ਕਿਥੇ ਰਹੇਗਾ, ਆਮ ਮਨੁੱਖ ਲਈ ਇਹ ਬਹੁਤ ਦੇਰ ਤਕ ਇਕ ਰਾਜ਼ ਹੀ ਹੈ ਤੇ ਕਈ ਜਨਮਾਂ ਤਕ ਰਾਜ਼ ਹੀ ਰਹੇਗਾ। ਜੀਵਨ ਦਾ ਰਹੱਸ, ਮਰਨ ਦਾ ਰਹੱਸ, ਮਰਨ ਤੋਂ ਬਾਅਦ ਦੇ ਜੀਵਨ ਦਾ ਰਹੱਸ, ਬਹੁਤ ਹੀ ਥੋੜ੍ਹੇ, ਕੋਈ ਵਿਰਲੇ ਵਡਭਾਗੇ ਹੀ ਜਾਣਦੇ ਹਨ।

ਮਾਨਵਤਾ ਨੇ ਇਸ ਭੌਤਿਕ ਸੰਸਾਰ ਬਾਰੇ ਬਹੁਤ ਕੁਝ ਜਾਣ ਲਿਆ ਹੈ, ਪ੍ਰਕ੍ਰਿਤੀ ਤੇ ਕਾਬੂ ਪਾਉਣਾ ਵੀ ਸਿੱਖ ਲਿਆ ਹੈ ਉਨ੍ਹਾਂ ਨੇ ਬਹੁਤ ਮਿਹਨਤ ਕਰਕੇ ਜਨਮ ਦੇ ਭੇਦ ਵੀ ਜਾਣ ਲਏ ਹਨ ਤੇ ਜਨਮ ਲੈਣ ਦੀ ਕ੍ਰਿਆ ਨੂੰ ਸੌਖਾ ਤੇ ਕਸ਼ਟ ਰਹਿਤ ਵੀ ਕਰ ਦਿਤਾ ਹੈ ਪਰ ਮਰਨ ਦੀ ਤਿਆਰੀ ਕਰਨ ਲਈ ਉਹ ਕੁਝ ਵੀ ਨਹੀਂ ਕਰ ਸਕੇ।

ਮੌਤ ਆਪਣੇ ਆਪ ਵਿਚ ਡਰਾਵਣੀ ਨਹੀਂ ਹੈ, ਡਰਾਵਣਾ ਹੈ ਮੌਤ ਦਾ ਡਰ; ਮੌਤ ਉਸ ਮਾਂ ਦੀ ਗੋਦ ਹੈ ਜਿਹੜੀ ਉਨ੍ਹਾਂ ਸਭ ਨੂੰ ਸੁਖ ਦਿੰਦੀ ਹੈ ਜਿਨ੍ਹਾਂ ਨੇ ਆਪਣਾ ਜੀਵਨ ਤੇ ਸ਼ਕਤੀ ਭੋਗ ਭੋਗ ਕੇ ਸਮਾਂ ਅਜਾਈਂ ਗੁਆਇਆ ਹੈ, ਜਿਨ੍ਹਾਂ ਨੇ ਆਪਣੀਆਂ ਇਛਾਵਾਂ ਤਾਂ ਪੂਰੀਆਂ ਕੀਤੀਆਂ ਹਨ ਪਰ ਉਨ੍ਹਾਂ ਦੀ ਪ੍ਰਾਪਤੀ ਕੁਝ ਨਹੀਂ।

ਮੌਤ ਇਕ ਕੌਮਾ (,) ਦੀ ਤਰ੍ਹਾਂ ਹੈ ਇਹ ਕੋਈ ਪੂਰਨ ਵਿਰਾਮ ਨਹੀਂ, ਇਕ ਪਵਿੱਤਰ ਅਨੁਭਵ ਹੈ; ਇਹ ਉਹ ਘਟਨਾ ਹੈ ਜਿਸ ਤੋਂ ਕੋਈ ਬਚ ਨਹੀਂ ਸਕਦਾ ਜਿਹੜਾ ਇਸ ਲਈ ਤਿਆਰੀ ਨਹੀਂ ਕਰਦਾ, ਉਹ ਮੂਰਖ ਹੈ।

ਆਤਮਾ ਮਰ ਨਹੀਂ ਸਕਦੀ। ਸਰੀਰ ਦੇ ਖਤਮ ਹੋਣ ਤੋਂ ਬਾਅਦ ਵੀ ਇਹ ਜੀਉਂਦੀ ਰਹਿੰਦੀ ਹੈ, ਸਰੀਰ ਸੰਪੂਰਨ ਵਜੂਦ ਹੈ ਜਿਹੜਾ ਆਤਮਾ ਨੂੰ ਛੁਪਾ ਕੇ ਰਖਦਾ ਹੈ। ਜਦੋਂ ਸਰੀਰ ਨਾਸ਼ ਹੋ ਜਾਂਦਾ ਹੈ, ਸੂਖਸ਼ਮ ਉਹ ਹੀ ਰਹਿੰਦਾ ਹੈ ਜੋ ਸੀ ਕਿਉਂਕਿ ਵਿਸ਼ਵ ਵਿਚੋਂ ਕਦੀ ਵੀ ਕੋਈ ਚੀਜ਼ ਗੁਆਚਦੀ ਨਹੀਂ, ਵਿਸ਼ਵ ਸ਼ਕਤੀ ਉਹ ਹੀ ਰਹਿੰਦੀ ਹੈ ਅਨੰਤ ਤੋਂ ਅਨੰਤ ਤਕ।

ਅੱਜ ਦੇ ਵਿਗਿਆਨ ਨੇ ਇਹ ਦਿਖਾ ਦਿਤਾ ਹੈ ਕਿ ਇਸ ਸੰਸਾਰ ਵਿਚ ਸਭ ਕੁਝ ਸ਼ਬਦ ਤੋਂ ਉਪਜਿਆ ਹੈ, ਸ਼ਬਦ ਦੀ ਸ਼ਕਤੀ ਨੇ ਦੂਸਰੀਆਂ ਸ਼ਕਤੀਆਂ ਨੂੰ ਆਕਰਸ਼ਨ ਕੀਤਾ ਹੈ ਠੋਸ ਪਦਾਰਥ ਵੀ ਇਨ੍ਹਾਂ ਵਿਚ ਹੀ ਪਰਿਵਰਤਿਤ ਹੋਏ ਹਨ ਤੇ ਫੇਰ ਉਨ੍ਹਾਂ ਦੀਆਂ ਇਲੈਕਟਰੋਨਿਕ, ਮੈਗਨੈਟਿਕ ਤਰੰਗਾਂ ਬਣੀਆਂ ਹਨ ਜਿਨ੍ਹਾਂ ਨੂੰ ਸ਼ਕਤੀ ਦਾ ਰੂਪ ਮੰਨਿਆ ਗਿਆ ਹੈ। ਯੋਗ ਦੀ ਫਿਲਾਸਫੀ ਵਿਚ ਜੋ ਵੀ ਕੁਝ ਸੰਸਾਰ ਵਿਚ ਹੁੰਦਾ ਹੈ ਉਹ ਤਰੰਗਾਂ ਤੋਂ ਜਾਂ ਹਿਲਜੁੱਲ ਤੋਂ ਪੈਦਾ ਹੁੰਦਾ ਹੈ ਜਿਸ ਦਾ ਸਭ ਤੋਂ ਵੱਡਾ ਕਾਰਣ ਹੈ ਵਿਸ਼ਵ ਦੀ ਸਭ ਤੋਂ ਵੱਡੀ ਸ਼ਕਤੀ - ਪ੍ਰਾਣ ਸ਼ਕਤੀ ਹੈ। ਜੜ੍ਹ ਤੇ ਚੇਤਨ ਸਭ ਵਿਸ਼ਵ ਵਿਚ ਪ੍ਰਾਣ ਸ਼ਕਤੀ ਤੋਂ ਹੀ ਬਣੇ ਹਨ, ਪ੍ਰਾਣ ਸਭ ਦਾ ਆਧਾਰ ਹਨ, ਸਾਰੇ ਵਿਸ਼ਵ ਦੀਆਂ ਘਟਨਾਵਾਂ ਦਾ ਆਧਾਰ ਹਨ। ਪ੍ਰਾਣ ਵਿਸ਼ਵ ਦੇ ਜੀਵਨ ਦਾ ਸਿਧਾਂਤ ਹਨ ਇਸਦੇ ਆਪਣੇ ਨਿਯਮ ਹਨ, ਪ੍ਰਾਣਾਂ ਤੋਂ ਬਿਨਾਂ ਵਿਸ਼ਵ ਹੋਂਦ ਵਿਚ ਰਹਿ ਹੀ ਨਹੀਂ ਸਕਦਾ। ਇਕ ਬੜੇ ਵੱਡੇ ਵਿਗਿਆਨਕ ਸਰ ਆਰਥਰ ਐਡਿੰਗਟਨ (Sir Arthur Eddington) ਕਹਿੰਦੇ ਸੀ ਸਾਨੂੰ ਯਾਦ ਰਖਣਾ ਚਾਹੀਦਾ ਹੈ ਕਿ ਮੂਲ ਤੱਤ ਦੀ ਧਾਰਨਾ ਮੂਲ ਭੌਤਿਕਤਾ ਤੋਂ ਖਤਮ ਹੋ ਚੁੱਕੀ ਹੈ, ਉਸ ਦੀ ਥਾਂ ਕਾਲ-ਕ੍ਰਮ ਦੀ ਲਹਿਰ ਨੇ ਲੈ ਲਈ ਹੈ। ਅੱਜ ਦੇ ਵਿਗਿਆਨ ਤੇ ਤਜਰਬੇ ਨਾਲ ਇਹ ਸਿੱਧ ਕਰ ਦਿਤਾ ਹੈ ਕਿ ਭੌਤਿਕ ਸੰਸਾਰ ਇਕ ਮਾਨਸਿਕ ਘਟਨਾ ਹੈ ਇਸ ਵਿਚ ਸ਼ੱਕ ਨਹੀਂ ਕਿ ਭੌਤਿਕ ਵਿਗਿਆਨ ਇਕ ਅਧਿਆਤਮਵਾਦ ਬਣ ਕੇ ਰਹਿ ਗਿਆ ਹੈ ਤੇ ਇਸ ਨੇ ਇਹ ਵੀ ਸਿੱਧ ਕਰ ਦਿਤਾ ਹੈ ਕਿ ਪੁਰਾਣੇ ਰਿਸ਼ੀਆਂ ਦੀ ਅੰਤਰਦ੍ਰਿਸ਼ਟੀ ਵਿਚ ਕਿ ਇਥੇ ਸਭ ਬ੍ਰਹਮ ਹੀ ਹੈ ਬ੍ਰਹਮ ਤੋਂ ਬਿਨਾਂ ਕੁਝ ਨਹੀਂ ਹੈ।

ਪ੍ਰਾਣ ਦਾ ਸਭ ਤੋਂ ਪਹਿਲਾ ਪ੍ਰਗਟਾਵਾ ਸੀ ਅਕਾਸ਼ ਪੁਲਾੜ ਹੈ। ਜਿਹੜਾ ਬਾਅਦ ਵਿਚ ਹੌਲੀ-ਹੌਲੀ ਦ੍ਰਿਸ਼ਟਮਾਨ ਜਗਤ ਬਣ ਗਿਆ। ਵੇਦਾਂਤ ਅਨੁਸਾਰ ਇਹੋ ਜਿਹੀ ਕੋਈ ਚੀਜ਼ ਨਹੀਂ ਜਿਹੜੀ ਬਿਲਕੁਲ ਖਤਮ ਹੋ ਜਾਂਦੀ ਹੈ, ਮ੍ਰਿਤਕ ਹੋ ਜਾਂਦੀ ਹੈ ਸਾਰਾ ਵਿਸ਼ਵ ਜੀਉਂਦਾ ਜਾਗਦਾ ਪ੍ਰਾਣੀ ਹੈ। ਯਮ ਨੇ ਨਿਚੀਕੇਤ ਨੂੰ ਦਸਿਆ ਜੋ ਵੀ ਇਸ ਦ੍ਰਿਸ਼ਟਮਾਨ ਸੰਸਾਰ ਵਿਚ ਹੈ ਉਹ ਪ੍ਰਾਣਾਂ ਦੀ ਹੀ ਝਰਨਾਹਟ ਕਰਕੇ ਹੈ। ਰਿਗਵੇਦ ਦੇ ਅਨੁਸਾਰ ਵਿਸ਼ਵ ਸ਼ਕਤੀ ਪਹਿਲਾਂ ਵੀ ਸੀ, ਹੁਣ ਵੀ ਹੈ ਤੇ ਜਦੋਂ ਕੁਝ ਵੀ ਨਹੀਂ ਹੋਵੇਗਾ, ਉਦੋਂ ਵੀ ਰਹੇਗੀ। ਇਕ ਪੂਰਨ ਸ਼ਕਤੀ ਤੋਂ ਸਾਰਾ ਦ੍ਰਿਸ਼ਟਮਾਨ ਹੋਇਆ ਹੈ। ਇਹ ਦ੍ਰਿਸ਼ਟਮਾਨ

‘ਆਤਮ ਮਾਰਗ’, ਜੂਨ, 1999

ਇਕ ਦਾ ਹੀ ਪ੍ਰਗਟਾਵਾ ਹੈ ਪ੍ਰਾਣਾਂ ਦਾ ਵੱਧ, ਘੱਟ ਕੁਝ ਵੀ ਨਹੀਂ ਕੇਵਲ ਪ੍ਰਾਣਾ ਦੀ ਝਰਨਾਹਟ ਹੀ ਹੈ।

ਪ੍ਰਾਣਾਂ ਦੀ ਸ਼ਕਤੀ ਨਾਲ ਅਤੇ ਵਿਕਾਸ ਦੀ ਸ਼ਕਤੀ ਨਾਲ ਅੰਦਰ ਤੇ ਬਾਹਰ ਦਾ ਸੰਸਾਰ ਹੋਂਦ ਵਿਚ ਆਉਂਦਾ ਹੈ, ਸਾਰਾ ਸੰਸਾਰ ਅਨੰਦ ਹੈ ਉਸ ਦਾ ਸੁਭਾਅ ਅਨੰਤ ਹੈ ਪਰ ਚਲਾਏਮਾਨ ਉਸ ਦਾ ਬਾਹਰੀ ਰੂਪ ਹੈ ਜਦੋਂ ਵਿਸ਼ਵ ਦੇ ਆਕਾਰ ਖਤਮ ਹੋ ਜਾਂਦੇ ਹਨ ਫੇਰ ਆਕਾਰ ਰਹਿਤ ਸਾਰੀ ਸ਼ਕਤੀ ਦਾ ਸ੍ਰੋਤ ਉਦੋਂ ਅਨੰਤ ਤੋਂ ਅਨੰਤ ਤਕ ਆਪਣਾ ਪਸਾਰਾ ਕਰ ਲਵੇਗਾ।

ਜਿਥੇ ਵੀ ਜੀਵਨ ਹੋਵੇਗਾ ਉਥੇ ਬੁੱਧੀ ਦਾ ਪ੍ਰਗਟਾਵਾ ਹੋਵੇਗਾ ਹੀ। ਬੁੱਧੀ ਤੇ ਜੀਵਨ ਇਕੱਠੇ ਹੀ ਰਹਿੰਦੇ ਹਨ ਇਹ ਬੁੱਧੀ ਅੰਤਰ ਦੇ ਸਰੂਪ ਦੀ ਹੈ ਇਸ ਦਾ ਔਜ਼ਾਰ ਜੀਵਨ ਦੇ ਅਧਾਰ ਪ੍ਰਾਣ ਹਨ। ਆਪਾ, ਆਤਮਾ ਪ੍ਰਾਣਾਂ ਰਾਹੀਂ ਹੀ ਕੰਮ ਕਰਦੀ ਹੈ।

ਬਾਹਰੀ ਸੰਸਾਰ ਵਿਸ਼ਵ ਦਾ ਅੱਧਾ ਭਾਗ ਹੈ ਜੋ ਕੁਝ ਵੀ ਅਸੀਂ ਆਪਣੀਆਂ ਗਿਆਨ ਇੰਦ੍ਰੀਆਂ ਰਾਹੀਂ ਦੇਖਦੇ ਹਾਂ ਉਹ ਪੂਰਨ ਸੰਸਾਰ ਨਹੀਂ ਹੈ, ਦੂਸਰਾ ਅੱਧਾ ਸੰਸਾਰ ਹੈ। ਮਨ ਸੋਚ, ਭਾਵਨਾਵਾਂ ਜਿਹੜੀਆਂ ਦੱਸੀਆਂ ਨਹੀਂ ਜਾ ਸਕਦੀਆਂ, ਬਾਹਰੀ ਸੰਸਾਰ ਦੇ ਗਿਆਨ ਨਾਲ ਦਸਿਆ ਨਹੀਂ ਜਾ ਸਕਦਾ।

ਪੰਜ ਗਿਆਨ ਇੰਦ੍ਰੀਆਂ ਸਾਡੇ ਸੰਸਾਰਕ ਗਿਆਨ ਪ੍ਰਾਪਤੀ ਦੇ ਦਰਵਾਜ਼ੇ ਹਨ ਜਿਨ੍ਹਾਂ ਰਾਹੀਂ ਮਨੁੱਖ ਦਾ ਹੰਕਾਰ, ਬਾਹਰੀ ਸੰਸਾਰ ਜੁੜਦਾ ਹੈ। ਇਸ ਪੰਜਾਂ ਦਰਵਾਜ਼ਿਆਂ ਰਾਹੀਂ ਅਸੀਂ ਬਾਹਰੀ ਸੰਸਾਰ ਨਾਲ ਦੀਆਂ ਝਰਨਾਹਟਾਂ ਮਹਿਸੂਸ ਕਰਦੇ ਹਾਂ। ਪਹਿਲਾਂ ਇਹ ਝਰਨਾਹਟਾਂ ਦਿਮਾਗ ਦੇ ਸੈਲਾਂ ਵਿਚ ਜਾਂਦੀਆਂ ਹਨ ਇਨ੍ਹਾਂ ਸੈਲਾਂ ਵਿਚ ਛੋਟੀਆਂ-ਛੋਟੀਆਂ ਤਬਦੀਲੀਆਂ ਆਉਂਦੀਆਂ ਹਨ ਤੇ ਇਨ੍ਹਾਂ ਦੀਆਂ ਤਰੰਗਾਂ ਫੇਰ ਚੇਤਨਤਾ ਰਾਹੀਂ ਸੰਵੇਦਨ ਵਿਚ ਬਦਲਦੀਆਂ ਹਨ, ਫੇਰ ਸੰਵੇਦਨ ਪ੍ਰਤੱਖ ਗਿਆਨ ਵਿਚ ਬਦਲਦਾ ਹੈ ਫੇਰ ਬਹੁਤ ਸਾਰੇ ਮਾਨਸਿਕ ਬਦਲਾਵ ਤੋਂ ਬਾਅਦ ਧਾਰਨਾ ਵਿਚ ਬਦਲਦੇ ਹਨ, ਇਹ ਇਸ ਤਰ੍ਹਾਂ ਹੀ ਚੱਲੀ ਜਾਂਦਾ ਹੈ, ਜਦੋਂ ਤੁਸੀਂ ਕਿਸੇ ਚੀਜ਼ ਬਾਰੇ ਸੋਚਦੇ ਹੋ ਤੁਸੀਂ ਉਸ ਨੂੰ ਪ੍ਰਤੱਖ ਦੇਖਦੇ ਹੋ ਉਸ ਦੇ ਆਕਾਰ ਨੂੰ ਦੇਖਦੇ ਹੋ, ਉਸ ਨੂੰ ਧਾਰਨਾ ਕਹਿੰਦੇ ਹਨ।

ਜੇ ਬੁੱਧੀ ਨਹੀਂ ਹੈ ਤਾਂ ਪ੍ਰਤੱਖ ਗਿਆਨ ਹੋ ਹੀ ਨਹੀਂ ਸਕਦਾ। ਵੇਦਾਂਤ ਇਸ ਗੱਲ ਨੂੰ ਇਸ ਤਰ੍ਹਾਂ ਲਿਖਦਾ ਹੈ, "ਗਿਆਨ ਇੰਦ੍ਰੀਆਂ ਤੋਂ ਵੀ ਸੂਖਮ ਹੈ, ਸੰਵੇਦਨ ਮਨ ਉਸ ਤੋਂ ਪਰ੍ਹੇ ਹੈ, ਮਨ ਤੋਂ ਪਰ੍ਹੇ ਹੈ ਬੁੱਧੀ, ਬੁੱਧੀ ਤੋਂ ਪਰ੍ਹੇ ਹੈ - ਵਿਸ਼ਵ ਚੇਤਨਾ, ਵਿਸ਼ਵ ਦੀ ਚੇਤਨਤਾ ਤੋਂ ਪਰ੍ਹੇ ਹੈ - ਉਹ ਇਕ ਅਨੰਤ। ਇਹ ਸਭ ਤੋਂ ਉਤਮ ਮਾਰਗ ਹੈ ਜਿਹੜਾ ਅੰਤਮ ਸਤਿ ਨੂੰ ਪਹੁੰਚਦਾ ਹੈ।

ਪ੍ਰਾਣ ਸ਼ਕਤੀ ਨੂੰ ਪੰਜ ਨਾਮ ਦਿਤੇ ਗਏ ਹਨ ਇਹ ਨਾਮ ਉਨ੍ਹਾਂ ਦੇ ਕੰਮਾਂ ਅਨੁਸਾਰ ਦਿਤੇ ਗਏ ਹਨ, ਉਹ ਕੰਮ ਜਿਹੜੇ ਇਹ ਸਰੀਰ ਵਿਚ ਕਰਦੇ ਹਨ। ਪ੍ਰਾਣ, ਅਪਾਨ, ਵਿਆਨ, ਉਦਾਨ ਤੇ ਸਮਾਨ। ਸਰੀਰ ਵਿਚ ਜਿਹੜੀ ਹਵਾ ਉਪਰ ਚੜ੍ਹਦੀ ਹੈ ਉਹ ਹੈ ਪ੍ਰਾਣ। ਜਿਹੜੀ ਥੱਲੇ ਜਾਂਦੀ ਹੈ ਉਹ ਹੈ ਅਪਾਨ। ਵਿਆਨ ਤਾਂ ਬਿਜਲੀ ਦੀ ਤਰ੍ਹਾਂ ਸਾਰੇ ਸਰੀਰ ਵਿਚ ਫਿਰ ਜਾਂਦੀ ਹੈ ਅਤੇ ਸਾਰੇ ਸਰੀਰ ਵਿਚ ਸ਼ਕਤੀ ਤੇ ਪਾਣੀ ਦਾ ਬਹਾਅ ਰਖਦੀ ਹੈ। ਉਦਿਆਨ ਆਤਮਾ ਨੂੰ ਸਰੀਰ ਵਿਚੋਂ ਨਿਕਲਣ ਤੇ ਮਰਨ ਸਮੇਂ ਅੱਗੇ ਜਾਣ ਵਿਚ ਸਹਾਇਕ ਹੁੰਦਾ ਹੈ, ਸਮਾਨ ਪੋਸ਼ਟਿਕਤਾ ਨੂੰ ਸਰੀਰ ਵਿਚ ਰਖਦਾ ਹੈ।

ਜਦੋਂ ਆਤਮਾ ਜਾਂਦੀ ਹੈ ਨਾਲ ਹੀ ਪ੍ਰਾਣ ਜਾਂਦੇ ਹਨ, ਜਦੋਂ ਪ੍ਰਾਣ ਜਾਂਦੇ ਹਨ ਸਰੀਰ ਨਾਲ ਸਬੰਧਿਤ ਬਾਕੀ ਸਭ ਕੁਝ ਖਤਮ ਹੋ ਜਾਂਦਾ ਹੈ। ਸਾਹ ਲੈਣ ਦਾ ਸਾਰਾ ਯੰਤਰ ਪ੍ਰਾਣਾਂ ਦਾ ਵਾਹਨ ਹੈ। ਸੁਆਸ ਹੀ ਮਨ ਤੇ ਸਰੀਰ ਵਿਚ ਸਬੰਧ ਪੈਦਾ ਕਰਦੇ ਹਨ, ਜਦੋਂ ਸੁਆਸ ਅੰਦਰ ਜਾਣੇ ਤੇ ਬਾਹਰ ਆਉਣੇ ਬੰਦ ਹੋ ਜਾਂਦੇ ਹਨ ਮ੍ਰਿਤੂ ਹੋ ਜਾਂਦੀ ਹੈ। ਸਰੀਰਕ ਮੌਤ ਇਕ ਬਦਲਾਵ ਹੈ ਪਰ ਇਸ ਨਾਲ ਅਰਧ ਚੇਤਨ ਮਨ ਤੇ ਆਤਮਾ ਖਤਮ ਨਹੀਂ ਹੁੰਦੇ।

ਪੰਜ ਕਰਮ ਇੰਦ੍ਰੀਆਂ ਦੀਆਂ ਸੂਖਮ ਸ਼ਕਤੀਆਂ ਬੋਲਣਾ, ਸਮਝਣਾ, ਸੰਸਾਰ ਵਿਚ ਵਿਚਰਣਾ, ਪੈਦਾ ਕਰਨਾ, ਮਲਮੂਤਰ ਬਾਹਰ ਕੱਢਣਾ। ਪੰਜ ਗਿਆਨ ਇੰਦ੍ਰਿਆਂ, ਪੰਜ ਪ੍ਰਾਣ, ਮਨ, ਬੁੱਧੀ ਇਹ ਸੂਖਮ ਸਰੀਰ ਦਾ ਭਾਗ ਹਨ, ਜਨਮ ਸਮੇਂ ਸੂਖਮ ਸਰੀਰ ਨਾਲ ਹੁੰਦਾ ਹੈ। ਸਰੀਰ ਮਰਨ ਉਪਰੰਤ ਖਤਮ ਹੋ ਜਾਂਦਾ ਹੈ। ਸੂਖਮ ਸਰੀਰ ਰਹਿੰਦਾ ਹੈ ਅਰਧ ਅਚੇਤ ਮਨ ਜਿਸ ਵਿਚ ਚੰਗਾ ਮੰਦਾ ਸਭ ਕੁਝ ਪਿਆ ਹੈ, ਉਹ ਆਤਮਾ ਦਾ ਵਾਹਨ ਬਣ ਜਾਂਦਾ ਹੈ ਕਈ ਜਨਮਾਂ ਦੇ ਸੰਸਕਾਰ ਅਰਧ ਅਚੇਤ ਵਿਚ ਦਬੇ ਪਏ ਰਹਿੰਦੇ ਹਨ, ਉਨ੍ਹਾਂ ਦਾ ਬੀਜ ਰੂਪ ਪਿਆ ਰਹਿੰਦਾ ਹੈ। ਸਰੀਰ ਤੇ ਅਰਧ ਅਚੇਤ ਦਾ ਰਿਸ਼ਤਾ ਬੀਜ ਤੇ ਦਰਖਤ ਦਾ ਸਬੰਧ ਹੈ ਜਿਵੇਂ ਬੀਜ ਵਿਚ ਦਰਖਤ ਦੇ ਸਾਰੇ ਗੁਣ ਹੁੰਦੇ ਹਨ ਇਸੇ ਤਰ੍ਹਾਂ ਅਰਧ ਅਚੇਤ ਮਨ ਵਿਚ ਸਾਰੇ ਸੰਸਕਾਰ ਪਏ ਰਹਿੰਦੇ ਹਨ, ਉਹ ਸਾਰੇ ਸੰਸਕਾਰ ਜਿਹੜੇ ਅਸੀਂ ਪਿਛਲੇ ਜਨਮਾਂ ਤੋਂ ਇਕੱਠੇ ਕੀਤੇ ਹੋਏ ਹਨ।

ਬੁੱਧ ਮਜ਼ਹਬ ਦੇ ਅਨੁਆਈ ਤੇ ਯੋਗੀ ਆਤਮਾ, ਮਨ ਤੇ ਸਰੀਰ ਵਿਚ ਫਰਕ ਕਰਦੇ ਹਨ। ਆਤਮਾ ਹੈ ਇਹ ਇਕ ਚੇਤਨਤਾ ਹੈ ਪੂਰਨ ਚੇਤਨਤਾ। ਸਰੀਰ ਦੇ ਖਤਮ ਹੋ ਜਾਣ ਤੋਂ ਬਾਅਦ ਸਭ ਕੁਝ ਛੁਪਿਆ ਰਹਿੰਦਾ ਹੈ, ਆਤਮਾ ਬਚ ਜਾਂਦੀ ਹੈ, ਆਤਮਾ ਸੰਪੂਰਨ ਹੈ ਅਜਰ ਹੈ, ਅਟੱਲ ਹੈ, ਉਸ ਦੇ ਅਨੁਭਵ ਲਈ ਕੋਈ ਰਸਤਾ ਹੋਣਾ ਚਾਹੀਦਾ ਹੈ। ਜਿਹੜਾ ਵੀ ਆਤਮ ਮਾਰਗ ਤੇ ਚਲਣਾ ਸ਼ੁਰੂ ਕਰਦਾ ਹੈ ਉਸ ਨੂੰ ਇਹ ਅਨੁਭਵ ਹੋ ਹੀ ਜਾਂਦਾ ਹੈ।

ਜੀਵਨ ਮਿਰਤੂ ਇਕ ਹੀ ਚੀਜ਼ ਦੇ ਦੋ ਨਾਮ ਹਨ ਇਕ ਹੀ ਸਿੱਕੇ ਦੇ ਦੋ ਪਾਸੇ ਹਨ, ਜਿਹੜਾ ਇਨ੍ਹਾਂ ਭੇਦਾਂ ਨੂੰ ਖਤਮ ਕਰ ਦਿੰਦਾ ਹੈ ਉਹ ਕਾਲ ਤੇ ਕਾਬੂ ਪਾ ਲੈਂਦਾ ਹੈ, ਉਹ ਅਨੰਤ ਨੂੰ ਜਾ ਮਿਲਦਾ ਹੈ। ਜਿਹੜਾ ਇਹ ਸਤਿ ਜਾਣ ਲੈਂਦਾ ਹੈ ਕਿ ਆਤਮਾ ਅਜਰ ਹੈ, ਅਮਰ ਹੈ, ਅਟੱਲ ਹੈ ਬਾਕੀ ਸਭ ਕੁਝ ਨਾਸ਼ਵਾਨ ਹੈ ਉਹ ਮਰਨ ਦੇ ਰਹੱਸ ਨੂੰ ਸਮਝ ਲੈਂਦਾ ਹੈ। ਮਰਨ ਤੋਂ ਬਾਅਦ ਦੇ ਜੀਵਨ ਦਾ ਅਨੁਭਵ ਇਥੇ ਹੀ ਕੀਤਾ ਜਾ ਸਕਦਾ ਹੈ ਜਿਨ੍ਹਾਂ ਨੇ ਸਮਾਧੀ ਦਾ ਅਨੁਭਵ ਕਰ ਲਿਆ ਉਨ੍ਹਾਂ ਨੇ ਮਰਨ ਉਪਰੰਤ ਦਾ ਵੀ ਅਨੁਭਵ ਕਰ ਲਿਆ। ਜਿਨ੍ਹਾਂ ਨੇ ਆਤਮ ਸਿੱਧੀ ਕਰ ਲਈ ਉਹ ਅਜਰ ਅਮਰ ਅਟੱਲ ਹੋ ਗਏ।

**L L L L L L L**

# ਮਨੋਬਲ ਅਤੇ ਆਤਮ ਵਿਸ਼ਵਾਸ਼ ਦੀ ਪ੍ਰਾਪਤੀ ਦੇ ਸਾਧਨ

***ਪ੍ਰੋ. ਗੁਰਦੇਵ ਸਿੰਘ***

ਆਮ ਜਨ ਸਾਧਾਰਨ ਤੋਂ ਲੈ ਕੇ ਉਚ ਕੋਟੀ ਦੇ ਮਨੁੱਖਾਂ ਵਿਚ ਪੰਜ ਤੱਤਾਂ ਤੇ ਪ੍ਰਕ੍ਰਿਤੀਆਂ ਦੀ ਭਿੰਨਤਾ ਹੋਣ ਕਰਕੇ ਉਨ੍ਹਾਂ ਦੇ ਸੁਭਾਵ, ਮਨੋਬਲ, ਆਤਮ ਵਿਸ਼ਵਾਸ਼ ਵਿਚ ਇਕੋ ਜਿਹੀਆਂ ਪ੍ਰਸਥਿਤੀਆਂ ਦਾ ਮੁਕਾਬਲਾ ਕਰ ਸਕਣ ਜਾਂ ਨਾ ਕਰ ਸਕਣ ਦੀ ਸ਼ਕਤੀ ਦਾ ਅਭਾਵ ਵੱਖੋ ਵਖਰਾ ਹੁੰਦਾ ਹੈ। ਜਦੋਂ ਅਸੀਂ ਆਪਣੇ ਆਪ ਨੂੰ ਅਣਸੁਖਾਵੀਆਂ ਤੇ ਕਸ਼ਟਮਈ ਪਰਸਥਿਤੀਆਂ ਵਿਚ ਘਿਰਿਆ ਹੋਇਆ ਵੇਖਦੇ ਹਾਂ ਤਾਂ ਅਸੀਂ ਡਾਵਾਂਡੋਲ ਹੋ ਜਾਂਦੇ ਹਾਂ। ਐਸੀ ਸਥਿਤੀ ਦੀ ਜ਼ਿੰਮੇਵਾਰੀ ਕਦੀ ਅਸੀਂ ਹੋਰਨਾਂ ਉਪਰ ਥੋਪਦੇ ਹਾਂ ਤੇ ਕਦੀ ਆਪਣੇ ਆਪ ਨੂੰ ਕੋਸਦੇ ਹਾਂ ਕਿ ਹਾਇ! ਹੁਣ ਕੀ ਹੋਵੇਗਾ? ਜਦ ਕਿ ਇਸ ਅਨੁਭਵ ਵਿਚ ਬਹੁਤੀ ਸਚਾਈ ਨਹੀਂ ਹੁੰਦੀ ਅਤੇ ਸਤਿ ਇਹ ਹੁੰਦਾ ਹੈ ਕਿ ਅਸੀਂ ਇਸ ਸਥਿਤੀ ਨੂੰ ਆਪਣੇ ਖੁਦ ਦੇ ਮਨੋਭਾਵ ਨਾਲ ਦੇਖ ਰਹੇ ਹੁੰਦੇ ਹਾਂ।

ਐਸੀ ਸਥਿਤੀ ਇਸ ਕਰਕੇ ਵੀ ਉਤਪੰਨ ਹੋ ਸਕਦੀ ਹੈ ਕਿ ਆਪ ਦੇ ਇਰਦ ਗਿਰਦ ਅਸੁਰਖਿਆ, ਕੁਟਲਤਾ ਤੇ ਅਸ਼ਾਂਤੀ ਦਾ ਵਾਤਾਵਰਣ ਬਣਿਆ ਹੋਵੇ। ਇਹ ਵੀ ਹੋ ਸਕਦਾ ਹੈ ਕਿ ਆਪ ਕਿਸੇ ਆਰਥਕ ਸੰਕਟ ਨਾਲ ਜੂਝ ਰਹੇ ਹੋਵੋ ਜਾਂ ਸਰੀਰਕ ਤੌਰ ਤੇ ਤੁਸੀਂ ਸਵੱਸਥ ਨਾ ਹੋਵੋ। ਜੇਕਰ ਅਸੀਂ ਇਸ ਦਾ ਸੁਚੇਤ ਮਨ ਨਾਲ ਵਿਸ਼ਲੇਸ਼ਣ ਕਰੀਏ ਤਾਂ ਪਤਾ ਲੱਗੇਗਾ ਕਿ ਲੰਮੇ ਸਮੇਂ ਤੋਂ ਜਾਂ ਕਈ ਸਾਲਾਂ ਤੋਂ ਐਸੇ ਸੂਖਸ਼ਮ ਵਿਚਾਰ ਸਾਡੇ ਅੰਦਰ ਘਰ ਕਰ ਰਹੇ ਸਨ ਜਿਨ੍ਹਾਂ ਅੰਦਰ ਅਸ਼ਾਤੀ, ਹਿੰਸਾ ਅਤੇ ਅਨਿਸ਼ਚਤ ਬਿਰਤੀਆਂ ਭਾਰੂ ਸਨ ਅਤੇ ਲੰਮੇ ਸਮੇਂ ਤੋਂ ਆਪ ਚੜ੍ਹਦੀ ਕਲਾ ਦੀ ਥਾਂ ਤੇ ਢਹਿੰਦੀਆਂ ਕਲਾ ਦੇ ਵਿਚਾਰਾਂ ਕਰਕੇ ਪੀੜਤ ਮਹਿਸੂਸ ਕਰ ਰਹੇ ਸੀ। ਜੀਵਨ ਦੀਆਂ ਪ੍ਰਸਥਿਤੀਆਂ ਹੀ ਸਾਡੀਆਂ ਮਨੋਬਿਰਤੀਆਂ ਦਾ ਸਥੂਲੀਕਰਨ ਹੈ।

ਆਮ ਤੌਰ ਤੇ ਅਸੀਂ ਇਸ ਗੱਲ ਦੇ ਜਾਣੂੰ ਨਹੀਂ ਹਾਂ ਕਿ ਸਾਡੇ ਤੇ ਤਿੰਨ ਗੁਣਾਂ ਦਾ ਪ੍ਰਭਾਵ ਹਮੇਸ਼ਾ ਪਿਆ ਰਹਿੰਦਾ ਹੈ ਅਤੇ ਇਹ ਵੀ ਘਟਦਾ ਤੇ ਵਧਦਾ ਰਹਿੰਦਾ ਹੈ, ਇਹ ਸਾਡੇ ਮਨ ਤੇ ਅਸਰ ਪਾ ਕੇ ਇਸ ਵਿਚ ਹਿਲਜੁਲ ਪੈਦਾ ਕਰਦਾ ਰਹਿੰਦਾ ਹੈ, ਇਹ ਤਿੰਨੇ ਰਜੋ ਗੁਣ, ਸਤੋ ਗੁਣ ਤੇ ਤਮੋ ਗੁਣ ਹਨ। ਆਮ ਸਾਧਾਰਨ ਮਨੁੱਖ ਵਿਚ ਰਜੋ ਗੁਣ ਦੀ ਪ੍ਰਧਾਨਤਾ ਹੁੰਦੀ ਹੈ ਤੇ ਇਹ ਸਾਡੀ ਚਿੰਤਾ, ਡਰ ਤੇ ਭੈਅ ਤੇ ਅਸੁਰਖਿਆ ਦਾ ਕਾਰਨ ਬਣਦੀ ਹੈ ਕਿਉਂਕਿ ਅਸੀਂ ਹਰ ਸੰਸਾਰਕ ਵਸਤੂ ਨੂੰ ਕੇਵਲ ਪਾਉਣਾ ਹੀ ਚਾਹੁੰਦੇ ਹਾਂ, ਖੋਣਾ ਨਹੀਂ ਚਾਹੁੰਦੇ। ਇਸ ਕਰਕੇ ਪ੍ਰਾਪਤੀ ਦੀ ਚਿੰਤਾ ਤੇ ਖੁਸ ਜਾਣ ਦਾ ਡਰ ਲੱਗਾ ਰਹਿੰਦਾ ਹੈ।

ਸਤੋ ਗੁਣ ਪ੍ਰਾਪਤ ਕਰਨ ਲਈ ਚੜ੍ਹਾਈ ਚੜ੍ਹਨੀ ਪੈਂਦੀ ਹੈ। ਜਿਸ ਤਰ੍ਹਾਂ ਪਹਾੜ ਦੀ ਚੜ੍ਹਾਈ ਚੜ੍ਹਨੀ ਔਖੀ ਹੁੰਦੀ ਹੈ ਪਰ ਨੀਚੇ ਉਤਰਨਾ ਸੌਖਾ ਹੁੰਦਾ ਹੈ ਪਾਣੀ ਨੂੰ ਚੜ੍ਹਾਈ ਉਤੇ ਲਿਜਾਉਣ ਲਈ ਕਈ ਯਤਨ ਕਰਨੇ ਪੈਂਦੇ ਹਨ ਪਰ ਉਤਰਾਈ ਵਿਚ ਪਾਣੀ ਆਪਣੀ ਪੂਰੀ ਰਫਤਾਰ ਨਾਲ ਵਗਦਾ ਹੈ ਇਸੇ ਤਰ੍ਹਾਂ ਤਾਮਸ ਗੁਣ ਦਾ ਪ੍ਰਭਾਵ ਹੁੰਦਾ ਹੈ। ਤਾਮਸੀ ਗੁਣ ਦਾ ਸੁਭਾਵ ਹਮੇਸ਼ਾ ਮਨੁੱਖ ਨੂੰ ਨੀਚੇ ਵਾਲੇ ਪਾਸੇ ਵਲ ਨੂੰ ਮੋੜਦਾ ਰਹਿੰਦਾ ਹੈ। ਇਸ ਕਾਰਨ ਵਸ ਇਹ ਗੁਣ ਮਨੁੱਖ ਦੇ ਮਨ ਨੂੰ ਉਥੱਲ-ਪੁਥੱਲ ਕਰਦੇ ਰਹਿੰਦੇ ਹਨ। ਸਾਂਤਕੀ ਸੁਭਾਅ ਵਾਲੇ ਮਨੁੱਖ ਹਮੇਸ਼ਾ ਸ਼ੁਭ ਗੁਣਾਂ ਨੂੰ ਪ੍ਰਾਪਤ ਕਰਨ ਲਈ ਯਤਨਸ਼ੀਲ ਰਹਿੰਦੇ ਹਨ, ਰਾਜਸੀ ਸੁਭਾਵ ਵਾਲੇ ਮਨੁੱਖ ਰੁਪਿਆ ਪੈਸਾ, ਅਹੁਦੇ ਤੇ ਆਪਣੇ ਨਾਮ (ਮਸ਼ਹੂਰੀ) ਪ੍ਰਾਪਤੀ ਵਿਚ ਲੱਗੇ ਰਹਿੰਦੇ ਹਨ ਜਦ ਕਿ ਤਾਮਸੀ ਸੁਭਾਵ ਵਾਲੇ ਧੋਖਾ, ਧੜੀ, ਚੋਰੀ, ਯਾਰੀ, ਬੇਈਮਾਨੀ, ਈਰਖਾ, ਬਖੀਲੀ ਵਿਚ ਰੁਝੇ ਰਹਿੰਦੇ ਹਨ।

ਸੁਭਾਵਾਂ ਦੀ ਭਿੰਨਤਾ ਤੇ ਉਪਰੋਕਤ ਵਿਚਾਰਾਂ ਦੀ ਸਥੂਲਤਾ ਕਰਕੇ ਮਨੁੱਖ ਆਪਣੇ ਆਪ ਨੂੰ ਕਠਿਨ ਪਰਸਥਿਤੀਆਂ ਵਿਚ ਘੇਰਿਆ ਹੋਇਆ ਮਹਿਸੂਸ ਕਰਦਾ ਰਹਿੰਦਾ ਹੈ। ਜਦੋਂ ਅਚੇਤ ਹੋ ਕੇ ਅਸੀਂ ਜੀਵਨ ਬਤੀਤ ਕਰਦੇ ਹਾਂ ਤਾਂ ਸਾਡਾ ਮਨ ਇਨ੍ਹਾਂ ਵੱਖ-ਵੱਖ ਬਿਰਤੀਆਂ ਵਿਚ ਸੰਯੁਕਤ ਰਹਿੰਦਾ ਹੈ। ਇਨ੍ਹਾਂ ਮਨੋਭਾਵਾਂ ਦੇ ਸੰਗਠਨ ਨਾਲ ਇਕ ਰਹੱਸਮਈ ਕ੍ਰਿਆ ਹੁੰਦੀ ਰਹਿੰਦੀ ਹੈ ਜੋ ਕਿ ਈਸ਼ਵਰੀ ਯੋਜਨਾ ਅਨੁਸਾਰ ਇਹ ਇਕ ਐਸੀ ਵਿਵਸਥਾ ਹੈ ਕਿ ਜਿਸ ਤਰ੍ਹਾਂ ਨਾਲ ਮਨ ਦੀ ਬਿਰਤੀ ਹੁੰਦੀ ਹੈ ਉਸ ਨੂੰ ਉਸ ਦਾ ਆਲਾ ਦੁਆਲਾ ਵੀ ਉਹੋ ਜਿਹਾ ਹੀ ਲੱਗਣ ਲਗ ਪੈਂਦਾ ਹੈ। ਇਸ ਕਾਰਨ ਮਨੁੱਖ ਦੇ ਅੰਤਰਮੁਖੀ ਤੇ ਬਾਹਰਮੁਖੀ ਇਹੋ ਜਿਹੇ ਪਰਿਵਰਤਨ ਹੋਣ ਲਗ ਪੈਂਦੇ ਹਨ। ਐਸੀ ਕਠਿਨ ਪਰਸਥਿਤੀ ਵਿਚੋਂ ਨਿਕਲਣ ਲਈ ਅਧਿਆਤਮਕ ਗਿਆਨ ਦਾ ਹੋਣਾ ਜ਼ਰੂਰੀ ਹੈ ਜਿਹੜਾ ਸਾਨੂੰ ਐਸੀ ਦੁਖ ਭਰੀ ਅਵਸਥਾ ਵਿਚੋਂ ਨਿਕਲਣ ਲਈ ਰਸਤਾ ਦਿਖਾਉਂਦਾ ਹੈ।

ਮਹਾਂਪੁਰਸ਼ (ਸੰਤ ਵਰਿਆਮ ਸਿੰਘ ਜੀ) ਬਚਨ ਕਰਿਆ ਕਰਦੇ ਹਨ ਕਿ ਮਨ ਆਪਣੀ ਮਨੋਕਲਪਿਤ ਰਚਨਾ ਕਰਨ ਵਿਚ ਬਹੁਤ ਤੇਜ਼ ਹੈ। ਇਹ ਸਿਰਫ ਬਾਰਾਂ ਸਕਿੰਟਾਂ ਵਿਚ ਦੁਨੀਆਂ ਬਣਾ ਕੇ ਮੇਟ ਦਿੰਦਾ ਹੈ। ਮਨ ਦੇ ਵੇਗ ਨੂੰ ਮੋੜਨਾ ਇੰਨਾਂ ਹੀ ਕਠਿਨ ਹੈ ਜਿਸ ਤਰ੍ਹਾਂ ਅਖਾੜੇ ਵਿਚ ਆਪਣੇ ਤੋਂ ਤਕੜੇ ਪਹਿਲਵਾਨ ਨੂੰ ਹਰਾਉਣਾ ਕਿਉਂਕਿ ਇਹ ਹਮੇਸ਼ਾ ਹਾਵੀ ਰਹਿਣ ਦੀ ਕੋਸ਼ਿਸ਼ ਕਰਦਾ ਰਹਿੰਦਾ ਹੈ। ਆਪਣੇ ਧੇਅ ਤੋਂ ਛਿਨ ਭਰ ਇਧਰ ਹੋਣ ਨਾਲ ਇਹ ਖਿਆਲਾਂ ਦੀ ਐਸੀ ਤੋੜ ਮਰੋੜ ਕਰਨੀ ਸ਼ੁਰੂ ਕਰਦਾ ਹੈ ਕਿ ਧਿਆਤਾ ਧਿਆਨ ਤੇ ਧੇਅ ਨੂੰ ਮਿਟਾ ਕੇ ਆਪਣੀ ਬਣਾਈ ਹੋਈ ਰਚਨਾ ਵਿਚ ਮਗਨ ਕਰ ਦਿੰਦਾ ਹੈ। ਨਿਕਾਰੇ ਤੇ ਢਹਿੰਦੀ ਕਲਾ ਦੇ ਵਿਚਾਰਾਂ ਦੀ ਥਾਂ ਸਵੱਛ ਤੇ ਚੜ੍ਹਦੀ ਕਲਾ ਦੇ ਵਿਚਾਰਾਂ ਨੂੰ ਆਪਣੇ ਅੰਦਰ ਲਿਆਉਣ ਦੀ ਲੋੜ ਹੈ। ਇਥੇ ਕੁਝ ਐਸੇ ਵਿਚਾਰਾਂ ਨੂੰ ਆਪਣੇ ਅੰਦਰ ਵਿਕਾਸ ਕਰਨ ਦੀ ਲੋੜ ਹੈ ਜੋ ਕਿ ਨਿਤਾ ਪ੍ਰਤੀ ਜੀਵਨ ਵਿਚ ਸਾਡੇ ਆਤਮ ਵਿਸ਼ਵਾਸ਼ ਤੇ ਮਨੋਬਲ ਨੂੰ ਬਣਾਉਣ ਵਿਚ ਅਧਿਕ ਸਹਾਈ ਹੋ ਸਕਦੇ ਹਨ –

### 1. ਪ੍ਰਸਥਿਤੀਆਂ ਨਾਲ ਲੜਦੇ ਰਹਿਣਾ

ਆਪ ਦੇ ਸਾਮ੍ਹਣੇ ਕਿੰਨੀ ਕਠਿਨ ਤੇ ਬਿਖਮ ਪਰਸਥਿਤੀ ਕਿਉਂ ਨਾ ਆ ਜਾਵੇ ਕਦੀ ਵੀ ਆਪਣੇ ਹਥਿਆਰ ਨਾ ਸੁਟੋ ਸਗੋਂ ਆਪਣੇ ਉਪਲਬਧ ਸਾਧਨਾਂ ਤੇ ਸ਼ਕਤੀ ਨਾਲ ਉਸ

'ਆਤਮ ਮਾਰਗ', ਜੂਨ, 1999

ਪਰਸਥਿਤੀ ਦਾ ਮੁਕਾਬਲਾ ਕਰੋ। ਬਾਬਾ ਜੀ ਬਚਨ ਕਰਿਆ ਕਰਦੇ ਹਨ ਕਿ ਹਥਿਆਰ ਸੁਟਣ ਵਾਲੇ ਦੀ ਪਹਿਲਾਂ ਹੀ ਹਾਰ ਹੋ ਜਾਂਦੀ ਹੈ। ਜੇਕਰ ਦ੍ਰਿੜ੍ਹ ਨਿਸ਼ਚਾ ਹੋਵੇ ਤਾਂ 50% ਜਿਤ ਪਹਿਲਾਂ ਹੀ ਹੋ ਜਾਇਆ ਕਰਦੀ ਹੈ। ਇਸ ਲਈ ਕਦੀ ਵੀ ਇਹ ਨਹੀਂ ਸੋਚਣਾ ਚਾਹੀਦਾ ਕਿ ਇਹ ਕੰਮ ਮੈਂ ਕਰ ਨਹੀਂ ਸਕਦਾ ਜਾਂ ਮੇਰੇ ਵਿਚ ਇਤਨੀ ਸ਼ਕਤੀ ਨਹੀਂ ਹੈ। ਕੋਸ਼ਿਸ਼ ਕਰਦੇ ਰਹਿਣਾ ਚਾਹੀਦਾ ਹੈ, ਵਿਵਹਾਰਿਕ ਤੌਰ ਤੇ ਆਖਰੀ ਦਮ ਤਕ ਜੋ ਕੁਝ ਕਰ ਸਕਦੇ ਹੋ ਕਰੋ ਤੇ ਕੋਸ਼ਿਸ਼ ਨਹੀਂ ਛੱਡਣੀ ਚਾਹੀਦੀ।

**2. ਵਾਹਿਗੁਰੂ ਤੇ ਸਮਰਪਣ ਭਾਵਨਾ ਬਣਾ ਕੇ ਰੱਖਣੀ**

ਭਾਵੇਂ ਤੁਸੀਂ ਉਪਲਬਧ ਸਾਧਨਾਂ ਤੇ ਸ਼ਕਤੀ ਨਾਲ ਪੂਰੀ ਤਰ੍ਹਾਂ ਕਾਰਜ ਕਰ ਰਹੇ ਹੋ ਅਤੇ ਫੇਰ ਵੀ ਪ੍ਰਸਥਿਤੀ ਵਿਚ ਕੋਈ ਸੁਧਾਰ ਨਹੀਂ ਹੋ ਰਿਹਾ ਹੈ ਤਾਂ ਉਸ ਸਥਿਤੀ ਵਿਚ ਆਪਣੇ ਵਾਹਿਗੁਰੂ ਸਮਰਪਣ ਭਾਵਨਾ ਨੂੰ ਆਪਣੇ ਅੰਦਰ ਤੀਬਰ ਕਰ ਦੇਵੋ ਅਤੇ ਇਹ ਅਨੁਭਵ ਕਰਨ ਦੀ ਕੋਸ਼ਿਸ਼ ਕਰੋ ਕਿ ਵਾਹਿਗੁਰੂ ਦੀ ਇਹੋ ਮਰਜ਼ੀ ਹੈ ਅਤੇ ਆਪਣੇ ਅੰਦਰ ਪ੍ਰਸੰਨ ਚਿੱਤ ਹੋਣ ਦੀ ਕੋਸ਼ਿਸ਼ ਕਰੋ।

**3. ਤਪ ਭਾਵਨਾ ਨਾਲ ਸਿੱਖਣ ਦੀ ਕੋਸ਼ਿਸ਼ ਕਰਨੀ**

ਕਠਿਨ ਅਤੇ ਬਿਖਮ ਕਠਿਨਾਈਆਂ ਨਾਲ ਜੋ ਆਪ ਨੂੰ ਦੁਖ ਤੇ ਕਸ਼ਟ ਹੋ ਰਿਹਾ ਹੈ ਉਸ ਨੂੰ ਇਸ ਅੰਦਾਜ਼ ਨਾਲ ਦੇਖੋ ਕਿ ਵਾਹਿਗੁਰੂ ਜੀ ਮੈਨੂੰ ਇਹ ਕਸ਼ਟ ਤੇ ਦੁਖ ਦੇ ਕੇ ਮੈਥੋਂ ਇਹ ਤਪ ਕਰਵਾ ਕੇ ਕਿਸੇ ਕਠਿਨ ਪ੍ਰਸਥਿਤੀ ਲਈ ਤਿਆਰ ਕਰ ਰਹੇ ਹਨ ਜਿਸ ਲਈ ਯੋਗੀ ਜੰਗਲਾਂ ਤੇ ਗੁਫਾਵਾਂ ਵਿਚ ਤਪ ਕਰਦੇ ਹਨ। ਤੁਸੀਂ ਦੇਖੋਗੇ ਕਿ ਕਠਿਨਾਈ ਪ੍ਰਤੀ ਤਪਸਿਆ ਦਾ ਭਾਵ ਪ੍ਰਗਟ ਹੁੰਦੇ ਹੀ ਤੁਹਾਨੂੰ ਇਹ ਕਠਿਨ ਪ੍ਰਸਥਿਤੀਆਂ ਵਿਚ ਦੁਖ ਮਹਿਸੂਸ ਨਹੀਂ ਹੋਵੇਗਾ ਸਗੋਂ ਤਤਿਕਸ਼ਾ ਦੀ ਭਾਵਨਾ ਉਤਪੰਨ ਹੋਵੇਗੀ। ਇਹ ਦੁਖ ਦਾਰੂ ਦਾ ਕੰਮ ਕਰੇਗਾ ਜਿਵੇਂ ਕਿ ਪਵਿੱਤਰ ਫੁਰਮਾਨ ਹੈ –

***ਦੁਖ ਦਾਰੂ ਸੁਖ ਰੋਗ ਭਇਆ ਜਾ ਸੁਖ ਤਾਮਿ ਨ ਹੋਈ॥***

**4. ਜੋ ਕੁਝ ਹੋ ਰਿਹਾ ਹੈ ਇਸ ਵਿਚ ਹੀ ਮੇਰੀ ਭਲਾਈ ਹੈ–**

ਆਪਣੇ ਮਨ ਵਿਚ ਇਹ ਸਤਯ ਦ੍ਰਿੜ੍ਹ ਭਾਵਨਾ ਬਣਾਉਣੀ ਚਾਹੀਦੀ ਹੈ ਕਿ ਜੋ ਕੁਝ ਵੀ ਹੋ ਰਿਹਾ ਹੈ ਇਸ ਵਿਚ ਹੀ ਮੇਰੀ ਭਲਾਈ ਹੈ ਅਤੇ ਵਾਹਿਗੁਰੂ ਨੇ ਮੇਰੇ ਮਨੋਬਲ ਨੂੰ ਉਨਤ ਕਰਨ ਲਈ ਇਹ ਪ੍ਰਸਥਿਤੀ ਬਣਾਈ ਹੈ। ਇਸ ਵਿਚ ਇਹ ਭਾਵਨਾ ਆ ਜਾਵੇ ਹੇ ਵਾਹਿਗੁਰੂ! ਮੈਨੂੰ ਇਸ ਕਠਿਨ ਪ੍ਰਸਥਿਤੀ ਵਿਚੋਂ ਕੱਢਣ ਲਈ ਮੈਨੂੰ ਬਲ ਬਖਸ਼ੋ। ਬਜਾਇ ਇਸ ਦੇ ਕਿ ਇਹ ਮੰਗ ਕੀਤੀ ਜਾਵੇ ਕਿ ਮੈਨੂੰ ਇਸ ਕਠਿਨ ਪਰਸਥਿਤੀ ਵਿਚੋਂ ਕੱਢ ਲਵੋ।

**5. ਵਾਹਿਗੁਰੂ ਜੀ ਕਿਸੇ ਵੱਡੇ ਕਾਰਜ ਲਈ ਮੈਨੂੰ ਤਿਆਰ ਕਰ ਰਹੇ ਹਨ –**

ਕਹਿੰਦੇ ਹਨ ਕਿ ਵਾਹਿਗੁਰੂ ਜੀ ਨੇ ਜਿਸ ਤੋਂ ਵੱਡਾ ਕੰਮ ਜਾਂ ਕਾਰਜ ਕਰਵਾਉਣਾ ਹੁੰਦਾ ਹੈ ਉਸ ਨੂੰ ਹੀ ਦੁਖ ਤੇ ਕਸ਼ਟ ਦਿੰਦਾ ਹੈ ਤੇ ਉਨ੍ਹਾਂ ਤੋਂ ਹੀ ਇਸ ਪ੍ਰਕਾਰ ਦੀ ਤਪ ਤੇ ਤਤਿਕਸ਼ਾ ਕਰਵਾਉਂਦਾ ਹੈ। ਇਹੋ ਜਿਹੇ ਕਠਿਨ ਸਮੇਂ ਆਪਣੇ ਧੀਰਜ, ਵਿਸ਼ਵਾਸ਼, ਸ਼ਰਧਾ ਤੇ ਸਮਰਪਣ ਨੂੰ ਵਿਕਸਿਤ ਕਰਨ ਦਾ ਅਵਸਰ ਪ੍ਰਾਪਤ ਹੁੰਦਾ ਹੈ। ਵਾਹਿਗੁਰੂ ਦੇ ਬਣਾਏ ਵਿਧਾਨ ਵਿਚ ਇਹ ਨਹੀਂ ਦੇਖਿਆ ਜਾਂਦਾ ਕਿ ਇਸ ਪ੍ਰਾਣੀ ਨੇ ਕਿੰਨੀਆਂ ਕੁ ਬਿਖਮ ਸਥਿਤੀਆਂ ਤੇ ਜਿੱਤ ਹਾਸਲ ਕੀਤੀ ਹੈ ਸਗੋਂ ਇਹ ਦੇਖਿਆ ਜਾਂਦਾ ਹੈ ਕਿ ਐਸੀ ਪ੍ਰਸਥਿਤੀ ਵਿਚ ਉਸ ਦੀ ਬਿਰਤੀ, ਉਸ ਦੀ ਬੋਲਚਾਲ ਤੇ ਕਰਮ ਕਿਸ ਤਰ੍ਹਾਂ ਦੇ ਰਹੇ ਹਨ।

**6. ਇਹ ਕਠਿਨ ਪ੍ਰਸਥਿਤੀ ਵੀ ਸਮਾਪਤ ਹੋ ਜਾਵੇਗੀ**

ਆਪਣੇ ਮਨ ਵਿਚ ਇਹ ਵਿਚਾਰ ਪੱਕਾ ਕਰਨਾ ਚਾਹੀਦਾ ਹੈ ਕਿ ਸਭ ਕੁਝ ਪਰਿਵਰਤਨਸ਼ੀਲ ਹੈ। ਸੋ ਇਸ ਕ੍ਰਿਆ ਅਨੁਸਾਰ ਇਹ ਸਥਿਤੀ ਨਾ ਪਹਿਲਾਂ ਸੀ ਤੇ ਨਾ ਹੀ ਆਉਣ ਵਾਲੇ ਸਮੇਂ ਵਿਚ ਰਹੇਗੀ। ਇਸ ਲਈ ਨਿਰਾਸ ਤੇ ਹੌਂਸਲੇ ਰਹਿਤ ਹੋਣ ਦੀ ਕੋਈ ਜ਼ਰੂਰਤ ਨਹੀਂ ਹੈ। ਜਿਵੇਂ ਕਿ ਬਾਬਾ ਜੀ ਬਚਨ ਕਰਿਆ ਕਰਦੇ ਹਨ ਕਿ ਸੰਸਾਰ ਪ੍ਰਵਰਤਨਸ਼ੀਲ ਹੈ ਤਾਂ ਸਥਿਤੀ ਵਿਚ ਬਦਲਾਵ ਆਉਣਾ ਅਵਸ਼ਯ ਹੀ ਹੈ।

**7. ਇਹ ਸਭ ਇਕ ਖੇਲ੍ਹ ਚਲ ਰਿਹਾ ਹੈ**

ਸੰਸਾਰ ਦੇ ਘਟਨਾ ਚੱਕਰ ਦੀ ਹਰ ਇਕ ਪ੍ਰਸਥਿਤੀ ਨੂੰ ਇਸ ਰੰਗ ਮੰਚ ਉਤੇ ਇਕ ਨਾਟਕ ਦੀ ਤਰ੍ਹਾਂ ਦੇਖਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਨਾਟਕ ਵਿਚ ਭਾਗ ਲੈਣ ਵਾਲਾ ਭਾਵੇਂ ਰਾਜਾ ਜਾਂ ਭਿਖਾਰੀ ਦਾ ਨਾਟ ਕਰ ਰਿਹਾ ਹੋਵੇ ਪ੍ਰੰਤੂ ਅਸਲ ਵਿਚ ਉਹ ਆਪਣੇ ਮਨ ਦੀਆਂ ਗਹਿਰਾਈਆਂ ਤੇ ਚੇਤਨਾ ਰਾਹੀਂ ਆਪਣਾ ਅਸਲੀ ਰੂਪ ਬਣਾਈ ਰੱਖਦਾ ਹੈ ਕਿ ਮੈਂ ਨਾ ਹੀ ਅਸਲੀ ਰਾਜਾ ਹਾਂ ਤੇ ਨਾ ਹੀ ਅਸਲੀ ਭਿਖਾਰੀ ਹਾਂ। ਠੀਕ ਇਸੇ ਤਰ੍ਹਾਂ ਸਾਨੂੰ ਵੀ ਇਹ ਸੰਸਾਰਿਕ ਨਾਟਕ ਖੇਡਦਿਆਂ ਹੋਇਆਂ ਆਪਣਾ ਅਸਲੀ ਆਤਮ ਸਰੂਪ ਨਹੀਂ ਭੁੱਲਣਾ ਚਾਹੀਦਾ ਸਗੋਂ ਜਿਸ ਤਰ੍ਹਾਂ ਬਾਬਾ ਜੀ ਬਚਨ ਕਰਿਆ ਕਰਦੇ ਹਨ ਕਿ ਕੇਵਲ ਦ੍ਰਿਸ਼ਟਾ ਹੋ ਕੇ ਦੇਖਦੇ ਰਹਿਣਾ ਚਾਹੀਦਾ ਹੈ ਤੇ ਨੇਕ ਤੇ ਸ਼ੁਭ ਕਰਮ ਕਰਦੇ ਰਹਿਣਾ ਚਾਹੀਦਾ ਹੈ। ਆਪਣੇ ਅੰਦਰ ਦੈਵੀ ਗੁਣਾਂ ਦਾ ਵਿਕਾਸ ਕਰਨਾ ਚਾਹੀਦਾ ਹੈ ਅਤੇ ਆਸੁਰੀ ਸੰਪਰਦਾ ਤੋਂ ਦੂਰ ਰਹਿਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

ਵੱਧ ਤੋਂ ਵੱਧ ਸਮਾਂ ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਕਰਨ ਲਈ ਕੱਢਣਾ ਚਾਹੀਦਾ ਹੈ ਜੋ ਕਿ ਗੁਰਬਾਣੀ ਸਿਧਾਂਤ ਅਨੁਸਾਰ ਜੀਵਨ ਬਤੀਤ ਕਰਨ ਲਈ ਪ੍ਰੇਰਿਤ ਕਰਦੇ ਹੋਣ। ਉਨ੍ਹਾਂ ਦੇ ਹੁਕਮ ਵਿਚ ਸੇਵਾ ਸਿਮਰਨ ਤੇ ਸਤਿਸੰਗ ਦਾ ਆਸਰਾ ਲੈ ਕੇ ਚੜ੍ਹਦੇ ਸੂਰਜ ਨਿਤ ਨਵੇਂ ਉਮਾਹ ਤੇ ਉਤਸ਼ਾਹ ਨਾਲ ਨਿਤ ਕਰਮ ਤੇ ਪ੍ਰਮਾਰਥ ਦੇ ਰਸਤੇ ਤੇ ਚਲਦੇ ਰਹਿਣਾ ਚਾਹੀਦਾ ਹੈ। ਸੋ ਇਸ ਤਰ੍ਹਾਂ ਨਾਲ ਝੁੰਝਲਾਹਟ ਤੇ ਘਬਰਾਹਟ ਦੂਰ ਹੋਵੇਗੀ, ਮਨੋਬਲ ਤੇ ਆਤਮ ਵਿਸ਼ਵਾਸ਼ ਵਿਚ ਵਾਧਾ ਹੋਵੇਗਾ ਤੇ ਜੀਵਨ ਯਾਤਰਾ ਦੀ ਗੱਡੀ ਸਹਿਜ ਨਾਲ ਚਲਦੀ ਰਹੇਗੀ। 80% ਸਰੀਰਕ ਅਤੇ ਮਾਨਸਿਕ ਰੋਗ ਮਾਨਸਿਕ ਤਣਾਉ ਤੋਂ ਪੈਦਾ ਹੁੰਦੇ ਹਨ, ਤਣਾਓ ਘਟਦਿਆਂ ਹੀ ਸਵਸਥ ਹੋਣ ਦੀ ਕ੍ਰਿਆ ਸ਼ੁਰੂ ਹੋ ਜਾਇਆ ਕਰਦੀ ਹੈ। ਨਾਮ-ਸਿਮਰਨ ਇਸ ਤਣਾਓ ਨੂੰ ਖਤਮ ਕਰਨ ਦਾ ਸਭ ਤੋਂ ਉਤਮ ਵਸੀਲਾ ਹੈ।

L L L L L L

# ਸਨੇਹੀਆਂ ਦਾ ਪੰਨਾ

## ਸਰਬ ਏਕਤਾ

ਕਾਫੀ ਸਮਾਂ ਪਹਿਲਾਂ ਇਸ ਪੰਨੇ ਰਾਹੀਂ ਅਸੀਂ ਆਪਣੇ ਸਹਿਯੋਗੀਆਂ ਸਾਥੀਆਂ ਨਾਲ ਦਿਲ ਦੀ ਗੱਲ ਕਰ ਲਿਆ ਕਰਦੇ ਸਾਂ ਅਤੇ ਉਨ੍ਹਾਂ ਦੀਆਂ ਸਾਰੇ ਸਾਥੀਆਂ ਨਾਲ ਸਾਂਝ ਦੇ ਰੂਪ ਵਿਚ ਭਾਵਨਾਵਾਂ ਛਾਪ ਦਿਆ ਕਰਦੇ ਸਾਂ ਪਰ ਕਾਫੀ ਸਮੇਂ ਤੋਂ 'ਆਤਮ ਮਾਰਗ' ਲੇਖ ਲੜੀ ਵਿਚ ਬਹੁਤ ਸਾਰੇ ਵਿਸ਼ਿਆਂ ਨੂੰ ਥਾਂ ਹੀ ਨਹੀਂ ਮਿਲਦਾ ਕਿਉਂਕਿ 'ਆਤਮ ਮਾਰਗ' ਦਾ ਪਰਮ ਵਿਸ਼ਾ ਰਾਗ ਤੇ ਦ੍ਵੈਖ ਤੋਂ ਪੂਰੀ ਤਰ੍ਹਾਂ ਨਾਲ ਨਿਆਰਾ ਹੈ, ਦਸ਼ਮੇਸ਼ ਪਿਤਾ ਜੀ ਵਲੋਂ ਦਰਸਾਏ ਪਰਮ ਸਿਧਾਂਤ ਅਨੁਕੂਲ ਹੈ –

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ।।***
***ਨ ਘਾਟ ਹੈ ਨ ਬਾਢ ਹੈ, ਨਾ ਘਾਟਿ ਬਾਢਿ ਹੋਤ ਹੈ॥***

***ਅਕਾਲ ਉਸਤਤਿ***

ਇਸੇ ਜੋਤ ਨੇ ਅਨੇਕ ਰੂਪ ਧਾਰੇ ਹੋਏ ਹਨ, ਇਸ ਕਰਕੇ ਸਾਰੀ ਸ੍ਰਿਸ਼ਟੀ ਇਕ ਇਕਾਈ ਹੈ, ਇਹਦੇ ਵਿਚ ਕਿਸੇ ਦ੍ਵੈਖ ਨੂੰ ਕੋਈ ਥਾਂ ਨਹੀਂ ਹੈ। ਗੁਰੂ ਮਹਾਰਾਜ ਜੀ ਨੇ ਬਹੁਤ ਹੀ ਵਿਸਥਾਰ ਨਾਲ ਆਪਣੇ ਪ੍ਰਵਚਨਾਂ ਵਿਚ ਇਸ ਨੂੰ ਸਰਬ ਸੰਸਾਰ ਨਾਲ ਸਾਂਝਾ ਕੀਤਾ ਹੈ ਆਪ ਫੁਰਮਾਨ ਕਰਦੇ ਹਨ –

***ਏਕ ਮੂਰਤ ਅਨੇਕ ਦਰਸਨ ਕੀਨ ਰੂਪ ਅਨੇਕ॥***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥***

***ਜਾਪੁ ਸਾਹਿਬ***

ਸਰਬ ਮਨੁਖਤਾ ਦੀ ਅਤੇ ਸਰਬ ਜੀਵਨ ਦੀ ਏਕਤਾ ਅਤੇ ਸਾਰੇ ਨਿਸ਼ਚਿਆਂ ਦੇ ਅੰਤਮ ਧੇਅ ਨੂੰ ਵਾਚ ਕੇ ਆਪ ਪ੍ਰਤੱਖ ਰੂਪ ਵਿਚ ਅਗਿਆਨ ਰਾਹੀਂ ਦੂਸ਼ਿਤ ਕੀਤੀਆਂ ਅੱਖਾਂ ਵਿਚੋਂ ਦ੍ਵੈਤ ਦਾ ਮੋਤੀਆਂ ਬਿੰਦ ਹਟਾ ਕੇ ਸਤਿ ਦੀ ਰੋਸ਼ਨੀ ਨੂੰ ਦੇਖਣਹਾਰੀ ਦਿਬ੍ਯਦ੍ਰਿਸ਼ਟੀ ਪ੍ਰਦਾਨ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਭਾਵੇਂ ਸੰਸਾਰ ਦੇ ਵੱਖਰੇ ਵੱਖਰੇ ਰਹਿਣ ਵਾਲੇ ਥਾਂ ਹਨ ਉਨ੍ਹਾਂ ਥਾਵਾਂ ਦੇ ਨਾਉਂ ਰੱਖ ਕੇ ਉਨ੍ਹਾਂ ਦੀਆਂ ਹੱਦਬੰਦੀਆਂ ਕੀਤੀਆਂ ਗਈਆਂ ਹਨ, ਥਾਵਾਂ ਤੇ ਰਹਿਣ ਵਾਲੇ ਬੰਦਿਆਂ ਦੀਆਂ ਭਾਵੇਂ ਸ਼ਕਲਾਂ ਸੂਰਤਾਂ ਵਖਰੀਆਂ-ਵਖਰੀਆਂ ਹਨ, ਪਹਿਨਣ ਵਾਲੇ ਕਪੜੇ ਵੱਖਰੇ-ਵਖਰੇ ਡਿਜ਼ਾਇਨਾਂ ਦੇ ਹਨ ਪਰ ਹਰ ਸਰੀਰ ਵਿਚ ਦੇਖਣ ਵਾਲੀਆਂ ਅੱਖਾਂ, ਸੁਣਨ ਵਾਲੇ ਕੰਨ, ਬੋਲਣ ਵਾਲੀ ਜਿਹਭਾ ਸਾਰੇ ਕਰਮ ਇੰਦਰੇ ਸਾਰੇ ਗਿਆਨ ਇੰਦਰੇ ਅਤੇ ਸਰੀਰ ਦਾ ਅੰਦਰੂਨੀ ਵਿਭਾਗ ਪ੍ਰਾਣ, ਅਪਾਨ, ਸਮਾਨ, ਉਦਿਆਨ, ਬਿਆਨ; ਮਨ ਚਿਤ ਬੁੱਧ ਅਤੇ ਅਹੰਭਾਵ ਇਕੋ ਹੀ ਮਰਿਆਦਾ ਨਾਲ ਬੰਨੇ ਹੋਏ ਹਨ ਅਤੇ ਸਰਬ ਸ੍ਰੇਸ਼ਟ ਅੰਤਮ ਸੱਚ ਨੂੰ ਕੋਈ ਖੁਦਾ ਕਹਿੰਦਾ ਹੈ, ਕੋਈ ਵਾਹਿਗੁਰੂ, ਕੋਈ ਨਾਰਾਇਣ ਕਹਿੰਦਾ ਹੈ, ਕੋਈ ਗੋਬਿੰਦ ਕਹਿੰਦਾ ਹੈ, ਕੋਈ God ਕਹਿੰਦਾ ਹੈ ਪਰ ਉਹ ਇਕੋ ਚੀਜ਼ ਹੈ ਜਿਵੇਂ ਕਣਕ ਨੂੰ ਕੋਈ wheat ਕਹੇ, ਗੇਹੂੰ ਕਹੇ, ਗੰਦਮ ਕਹੇ, ਕਣਕ ਕਹੇ ਉਹ ਇਕੋ ਚੀਜ਼ ਦੇ ਵੱਖਰੇ-ਵੱਖਰੇ ਨਾਮ ਹਨ। ਪਾਣੀ ਨੂੰ water, ਆਬ, ਉਭ, ਨੀਰ ਆਦਿ ਕਹਿ ਕੇ ਪਿਆਸ ਬੁਝਾਉਣ ਵਾਲੇ ਦ੍ਰਵ੍ਯ ਤੋਂ ਹੀ ਮਤਲਬ ਹੈ। ਗੁਰੂ ਮਹਾਰਾਜ ਜੀ ਨੇ ਸੰਸਾਰ ਨੂੰ ਦਸਿਆ ਮਨੁੱਖ ਦੀ ਜਾਤੀ ਇਕੋ ਹੈ ਮਨੁੱਖ ਮਨੁੱਖ ਹੀ ਹੈ, ਹਰਨਾਂ ਦੀ ਜਾਤੀ ਇਕ ਹੈ ਹਰਨ ਹਰਨ ਹੀ ਹੈ, ਹਾਥੀਆਂ, ਸ਼ੇਰਾਂ ਦੀਆਂ ਜਾਤੀਆਂ ਇਕੋ ਹਨ, ਹਾਥੀ ਹਾਥੀ ਹਨ, ਸ਼ੇਰ ਸ਼ੇਰ ਹੈ, ਇਨ੍ਹਾਂ ਨੂੰ ਬਣਾਉਣ ਵਾਲਾ ਇਕੋ ਪ੍ਰਭੂ ਹੈ, ਇਨ੍ਹਾਂ ਸਾਰਿਆਂ ਦੀ ਉਤਪਤੀ ਇਕੋ ਸ਼ਬਦ ਵਿਚੋਂ ਹੋਈ, ਇਕੋ ਜੋਤ ਇਨ੍ਹਾਂ ਵਿਚ ਜਿਸ ਨੂੰ ਆਤਮ ਜੋਤ ਕਹਿੰਦੇ ਹਨ, ਕਾਰਜ ਕਰ ਰਹੀ ਹੈ। ਅੱਖਾਂ ਨੂੰ ਦੇਖਣ ਦੀ ਸ਼ਕਤੀ ਦੇ ਰਹੀ ਹੈ, ਕੰਨਾਂ ਨੂੰ ਸੁਣਨ ਦੀ ਸ਼ਕਤੀ ਦੇ ਰਹੀ ਹੈ, ਜਿਹਭਾ ਨੂੰ ਬੋਲਣ ਦੀ ਅਤੇ ਨੱਕ ਨੂੰ ਸੁੰਘਣ ਦੀ ਸ਼ਕਤੀ ਦੇ ਰਹੀ ਹੈ। ਉਹ ਸ਼ਕਤੀ ਦੇਣ ਵਾਲੀ ਇਕੋ ਜੋਤ ਹੈ, ਸਾਰੇ ਜੜ੍ਹ ਤਤ੍ਵ ਨੂੰ ਚਲਾਉਣ ਵਾਲੀ ਇਕੋ ਜੋਤ ਆਤਮਾ ਹੈ, ਆਤਮਾ ਨੂੰ ਹੀ ਵਾਹਿਗੁਰੂ ਕਹਿੰਦੇ ਹਨ, ਆਤਮਾ ਹੀ ਬ੍ਰਹਮ ਹੈ, ਆਤਮਾ ਹੀ ਪ੍ਰਮਾਤਮਾ ਹੈ, ਨਾਵਾਂ ਨਾਲ ਕੋਈ ਫਰਕ ਨਹੀਂ ਪੈਂਦਾ ਪਰ ਗੁਰੂ ਮਹਾਰਾਜ ਜੀ ਸਮੁੱਚੀ ਆਤਮਾ ਨੂੰ ਇਕੋ ਮੰਨਦੇ ਹਨ, ਦੇਹੁਰੇ ਤੇ ਮਸੀਤ ਵਿਚ ਕੋਈ ਫਰਕ ਨਹੀਂ ਜਾਣਦੇ, ਪੂਜਾ ਤੇ ਨਮਾਜ਼ ਉਸ ਪਰਮ ਸ਼ਕਤੀ ਨੂੰ ਸਮਰਪਿਤ ਹੋਣ ਵਾਲੀ ਹਿਰਦੇ 'ਚੋਂ ਨਿਕਲੀ ਅਰਜ਼ੋਈ ਹੈ ਭਾਵਨਾ ਹੈ, ਇਕ ਤਰਲਾ ਹੈ, ਇਕ ਸ਼ੁਕਰ ਗੁਜ਼ਾਰੀ ਹੈ, ਦੇਵਤੇ, ਦੇਵ, ਜੱਛ, ਗੰਧਰਭ, ਤੁਰਕ, ਹਿੰਦੂ ਇਹ ਵਖਰੇ ਦੇਸ਼ਾਂ, ਵਖਰੇ ਮੰਡਲਾਂ ਵਿਚ ਇਕੋ ਜੋਤ ਦੇ ਚਲਾਏ ਹੋਏ ਚਲਦੇ ਹਨ। ਅੱਲਾਹ ਤੇ ਭੇਖ ਰਹਿਤ ਵਾਹਿਗੁਰੂ ਜੀ, ਉਸ ਦੇ ਬਾਰੇ ਗਿਆਨ ਦੇਣ ਵਾਲੇ ਸਾਸ਼ਤਰ, ਪੁਰਾਨ, ਕੁਰਾਨ, ਅੰਜੀਲ, ਜੰਬੂਰ, ਬਾਈਬਲ, ਸੰਤ ਬਾਣੀ, ਗੁਰਬਾਣੀ ਸਭ ਸਤਿਕਾਰਯੋਗ ਤੇ ਇਕੋ ਹਨ। ਇਸੇ ਭਾਵ ਨੂੰ ਪ੍ਰਗਟ ਕਰਦੇ ਹੋਏ ਆਪ ਫੁਰਮਾਨ ਕਰਦੇ ਹਨ ਕਿ ਜਿਵੇਂ ਅੱਗ ਦੇ ਵਿਚੋਂ ਚੰਗਿਆੜੇ ਉਠਦੇ ਹਨ, ਕੋਈ ਚੰਗਿਆੜਾ ਛੋਟਾ ਹੈ ਕੋਈ ਵੱਡਾ ਹੈ, ਕਿਸੇ ਦੀ ਰੋਸ਼ਨੀ ਉਸੇ ਵੇਲੇ ਬੁਝ ਜਾਂਦੀ ਹੈ ਪਰ ਉਹ ਸਾਰੇ ਅੱਗ ਵਿਚੋਂ ਉਠਦੇ ਹਨ ਅਤੇ ਫੇਰ ਅੱਗ ਵਿਚ ਹੀ ਮਿਲ ਜਾਂਦੇ ਹਨ। ਇਸੇ ਤਰ੍ਹਾਂ ਇਕ ਧੂਲ ਤੋਂ ਇਕ ਮਿੱਟੀ ਤੋਂ ਅਨੇਕਾਂ ਹੀ ਉਠਦੇ ਜ਼ਰੇ ਵਖਰੇ ਪ੍ਰਤੀਤ ਦਿੰਦੇ ਹਨ ਪਰ ਫੇਰ ਉਸ ਵਿਚ ਹੀ ਸਮਾਅ ਜਾਂਦੇ ਹਨ। ਇਸੇ ਤਰ੍ਹਾਂ ਸਮੁੰਦਰ ਤੇ, ਨਦੀ ਤੇ ਅਨੇਕਾਂ ਪਾਣੀ ਦੀਆਂ ਲਹਿਰਾਂ ਉਠ ਰਹੀਆਂ ਹਨ ਦੇਖਣ ਵਿਚ ਵੱਖਰੀਆਂ-ਵੱਖਰੀਆਂ ਲਗਦੀਆਂ ਹਨ ਪਰ ਇਹ ਪਾਣੀ ਵਿਚੋਂ ਉਠ ਕੇ ਪਾਣੀ ਵਿਚ ਹੀ ਸਮਾਅ ਜਾਂਦੀਆਂ ਹਨ। ਇਸੇ ਤਰ੍ਹਾਂ ਨਾਲ ਵਾਹਿਗੁਰੂ ਜੀ ਅਨੇਕਾਂ ਸੂਖਮ ਅਤੇ ਸਥੂਲ ਅਣਗਿਣਤ ਦੇਹਾਂ ਵਿਚ ਪ੍ਰਗਟ ਹੋ ਕੇ, ਅਨੇਕਾਂ ਕੌਤਕ ਕਰਕੇ ਆਪਣੇ ਆਪ ਵਿਚ ਹੀ ਸਥਿਤ ਰਹਿੰਦੇ ਹਨ, ਸਾਰੇ ਵੱਖਰੇ-ਵੱਖਰੇ ਆਕਾਰ ਵਾਹਿਗੁਰੂ ਜੀ ਵਿਚ ਹੀ ਸਮਾਅ ਜਾਂਦੇ ਹਨ। ਸਾਰਿਆਂ ਦੀ ਉਤਪਤੀ ਸ਼ਬਦ ਵਿਚੋਂ ਹੀ ਹੁੰਦੀ ਹੈ, ਓਅੰਕਾਰ ਵਾਹਿਗੁਰੂ ਜੀ ਦਾ ਉਚਾਰਿਆ ਸ਼ਬਦ ਹੈ, ਓਅੰਕਾਰ ਵਾਹਿਗੁਰੂ ਜੀ ਹੀ ਹੈ। ਏਕੰਕਾਰ ਹੀ ਹੈ, ਇਕ ਸਾਰਿਆਂ ਦਾ ਸਾਂਝਾ ਸਿਧਾਂਤ ਹੈ ਜੋ ਸਾਰੀ ਸ੍ਰਿਸ਼ਟੀ ਨੂੰ ਇਕੋ ਅੰਗਲੀ ਸੰਗਲੀ ਵਿਚ ਪਰੋਈ ਰਖਦਾ ਹੈ ਜਿਵੇਂ ਸਾਰੇ ਮਾਲਾ ਦੇ ਮਣਕਿਆਂ ਵਿਚ ਇਕੋ ਉੱਨ ਹੁੰਦੀ ਹੈ। ਆਪ ਇਸ ਗੱਲ ਉਪਰ ਜ਼ੋਰ ਦਿੰਦੇ ਹਨ ਕਿ ਇਥੇ ਇਕੋ ਵਾਹਿਗੁਰੂ ਹੈ ਹੋਰ ਕੋਈ ਤੱਤ ਨਹੀਂ ਹੈ। ਇਸ ਭਾਵ ਨੂੰ ਦਰਸਾਂਦੀ ਆਪ ਦੀ ਰਚਨਾ

'ਆਤਮ ਮਾਰਗ', ਜੂਨ, 1999

ਨਿਮਨ ਅਨੁਸਾਰ ਹੈ -

*ਕੋਈ ਭਇਓ ਮੁੰਡੀਆ ਸੰਨਿਆਸੀ, ਕੋਊ ਜੋਗੀ ਭਇਓ,*
*ਕੋਈ ਬ੍ਰਹਮਚਾਰੀ, ਕੋਊ ਜਤੀਅਨੁ ਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸ਼ਾਫੀ,*
*ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ॥*
*ਕਰਤਾ ਕਰੀਮ ਸੋਈ ਰਾਜਕ ਰਹੀਮ ਓਈ,*
*ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥*
*ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ,*
*ਏਕ ਹੀ ਸਰੂਪ, ਸਬੈ ਏਕੈ ਜੋਤ ਜਾਨਬੋ॥*

*ਦੇਹਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ,*
*ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ।।*
*ਦੇਵਤਾ ਅਦੇਵ ਜੱਛ, ਗੰਧ੍ਰਬ ਤੁਰਕ ਹਿੰਦੂ,*
*ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥*
*ਏਕੈ ਨੈਨ ਏਕੈ ਕਾਨ, ਏਕੈ ਦੇਹ ਏਕੈ ਬਾਨ,*
*ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ।।*
*ਅਲਹ ਅਭੇਖ ਸੋਈ, ਪੁਰਾਨ ਐ ਕੁਰਾਨ ਓਈ,*
*ਏਕ ਹੀ ਸਰੂਪ ਸਬੈ, ਏਕ ਹੀ ਬਨਾਉ ਹੈ।।*

*ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ,*
*ਨਿਆਰੇ ਨਿਆਰੇ ਹੋਇ ਕੈ, ਫੇਰਿ ਆਗ ਮੈ ਮਿਲਾਹਿੰਗੇ॥*
*ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈਂ,*
*ਧੂਰਿ ਕੇ ਕਨੂਕਾ ਫੇਰ ਧੂਰਿ ਹੀ ਸਮਾਹਿੰਗੇ॥*
*ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ*
*ਪਾਨ ਕੇ ਤਰੰਗ, ਸਬੈ ਪਾਨ ਹੀ ਕਹਾਹਿੰਗੇ॥*
*ਤੈਸੇ ਬਿਸ੍ਵ ਰੂਪ ਤੇ, ਅਭੂਤ ਭੂਤ ਪ੍ਰਗਟ ਹੋਇ,*
*ਤਾਹੀ ਤੇ ਉਪਜ, ਸਬੈ ਤਾਹੀ ਮੈ ਸਮਾਹਿੰਗੇ॥*

*ਅਕਾਲ ਉਸਤਤਿ*

ਵਾਹਿਗੁਰੂ ਜੀ ਨੂੰ ਸਰਬੱਤ ਪ੍ਰਤੱਖ ਰੂਪ ਵਿਚ ਹਾਜ਼ਰ ਸਮਝਦੇ ਹੋਏ ਆਪ ਫੁਰਮਾਨ ਕਰਦੇ ਹਨ - ਕਿਤੇ ਤੂੰ ਫੁੱਲ ਹੋ ਕੇ ਬਹੁਤ ਹੀ ਸੁੰਦਰ ਰੂਪ ਵਿਚ ਖਿਲਿਆ ਹੋਇਆ ਹੈਂ, ਕਿਤੇ ਤੂੰ ਇਸੇ ਸੁੰਦਰਤਾ ਨੂੰ ਮਾਨਣ ਲਈ ਭੰਵਰ ਹੋ ਕੇ ਆਪਣੇ ਆਪ ਤੋਂ ਵੀ ਭੁੱਲਿਆ ਹੋਇਆ ਹੈਂ ਅਤੇ ਇਸੇ ਵਾਸ਼ਨਾ ਨਾਲ ਹੀ ਫੁੱਲ ਦੇ ਬੰਦ ਹੋਣ ਨਾਲ ਵਿਚੇ ਬੰਦ ਹੋ ਜਾਂਦਾ ਹੈਂ, ਕਿਤੇ ਆਪ ਪਵਨ ਨੂੰ ਵੇਖ ਕੇ, ਉਸ ਦੀ ਚਾਲ ਨੂੰ ਵੇਖ ਕੇ, ਉਸ ਦੀ ਤੇਜ਼ੀ ਨੂੰ ਵੇਖ ਕੇ ਪ੍ਰਸੰਨਤਾ ਪ੍ਰਗਟ ਕਰਦੇ ਹਨ ਕਿ ਇਹ ਸੁੰਦਰ ਚਾਲ ਕਹਿਣ ਵਿਚ ਨਹੀਂ ਆਉਂਦੀ। ਕਿਤੇ ਵਾਹਿਗੁਰੂ ਨੂੰ ਸੁੰਦਰ ਨਾਦ ਵਿਚ ਅਨੁਭਵ ਕਰਦੇ ਹਨ, ਕਿਤੇ ਕਿਸੇ ਸ਼ਿਕਾਰੀ ਨੂੰ ਮੋਢੇ ਉਤੇ ਤੀਰਾਂ ਦਾ ਭੱਥਾ ਲਈ ਜਾਂਦਾ ਦੇਖ ਕੇ ਉਸ ਦੇ ਜੋਬਨ ਨੂੰ ਸਰਾਹੁੰਦੇ ਹਨ, ਕਿਤੇ ਭੱਜੇ ਜਾਂਦੇ ਮਿਰਗ ਨੂੰ ਵੇਖ ਕੇ ਪ੍ਰਮੇਸ਼ਰ ਦੀ ਸ਼ਕਤੀ ਅਨੁਭਵ ਕਰ ਰਹੇ ਹਨ, ਕਿਤੇ ਇਸਤ੍ਰੀਆਂ ਦੀ ਸੁੰਦਰਤਾ ਵਿਚ ਉਸ ਨੂੰ ਤਕ ਰਹੇ ਹਨ ਤੇ ਵਾਰਨੇ ਜਾਂਦੇ ਹੋਏ ਫੁਰਮਾਨ ਕਰਦੇ ਹਨ ਕਿ ਹੇ ਪ੍ਰਭੂ! ਤੇਰਾ ਕੋਈ ਖਾਸ ਰੂਪ ਰੇਖ ਨਹੀਂ ਕਿਹਾ ਜਾ ਸਕਦਾ ਅਤੇ ਨਾ ਹੀ ਇਹ ਕਿਹਾ ਜਾ ਸਕਦਾ ਹੈ ਕਿ ਤੂੰ ਕਿਸੇ ਖਾਸ ਜਗ੍ਹਾ ਤੇ ਵਸਦਾ ਹੈਂ, ਨਾ ਹੀ ਕਹਿ ਸਕਦੇ ਹਾਂ ਕਿ ਤੇਰਾ ਖਾਸ ਨਾਮ ਹੈ, ਤੈਨੂੰ ਅਸੀਂ ਸਤਿ ਹੀ ਕਹਿ ਸਕਦੇ ਹਾਂ, ਤੂੰ ਬੇਅੰਤ ਹੈਂ, ਬੇਅੰਤ ਦਾ ਕੋਈ ਅੰਤ ਨਹੀਂ ਪਾ ਸਕਦਾ। ਤੇਰਾ ਕੋਈ ਮਾਤਾ ਪਿਤਾ ਭਾਈ ਨਹੀਂ ਹੈ, ਨਾ ਕੋਈ ਪੁੱਤਰ ਹੈ, ਨਾ ਪੋਤਰਾ ਹੈ, ਨਾ ਕੋਈ ਦਾਈ ਹੈ ਜਿਸ ਨੇ ਤੈਨੂੰ ਪੈਦਾ ਕਰਿਆ ਹੋਵੇ, ਨਾ ਹੀ ਕਿਸੇ ਨਾਲ ਤੇਰਾ ਪ੍ਰੇਮ ਹੈ, ਨਾ ਹੀ ਤੇਰਾ ਕੋਈ ਘਰ ਹੈ, ਨਾ ਸਾਥ ਹੈ, ਤੂੰ ਮਹਾਰਾਜਿਆਂ ਦਾ ਮਹਾਰਾਜਾ, ਅਨਾਥਾਂ ਦਾ ਨਾਥ ਹੈਂ। ਹਰ ਥਾਂ ਉਪਰ ਤੂੰ ਹੀ ਤੂੰ ਹੈਂ ਇਸ ਬਾਰੇ ਫੁਰਮਾਨ ਹੈ -

*ਕਹੂੰ ਫੂਲ ਹ੍ਵੈ ਕੈ ਭਲੇ ਰਾਜ ਫੂਲੇ।।*
*ਕਹੂੰ ਭਵਰ ਹ੍ਵੈ ਕੈ ਭਲੀ ਭਾਂਤਿ ਭੂਲੇ॥*
*ਕਹੂੰ ਪਾਵਨ ਹ੍ਵੈ ਕੈ ਬਹੇ ਬੇਗਿ ਐਸੇ।।*
*ਕਹੇ ਮੋ ਨ ਆਵੈ ਕਥੋਂ ਤਾਹਿ ਕੈਸੇ॥*
*ਕਹੂੰ ਨਾਦ ਹ੍ਵੈ ਕੈ ਭਲੀ ਭਾਂਤਿ ਬਾਜੇ॥*
*ਕਹੂੰ ਪਾਰਧੀ ਹ੍ਵੈ ਧਰੇ ਬਾਨ ਰਾਜੇ।।*
*ਕਹੂੰ ਮ੍ਰਿਗ ਹ੍ਵੈ ਕੈ ਭਲੀ ਭਾਂਤਿ ਮੋਹੇ॥*
*ਕਹੂੰ ਕਾਮੁਕੀ ਜਿਉ ਧਰੇ ਰੂਪ ਸੋਹੇ॥*
*ਨਹੀ ਜਾਨ ਜਾਈ ਕਛੂ ਰੂਪ ਰੇਖੰ॥*
*ਕਹਾਂ ਬਾਸ ਤਾ ਕੋ ਫਿਰੈ ਕਉਨ ਭੇਖੰ॥*
*ਕਹਾ ਨਾਮ ਤਾ ਕੋ ਕਹਾ ਕੇ ਕਹਾਵੈ॥*
*ਕਹਾ ਮੈਂ ਬਖਾਨੋ ਕਹੇ ਮੋ ਨ ਆਵੈ॥*
*ਨ ਤਾ ਕੋ ਕੋਈ ਤਾਤ ਮਾਤੰ ਨ ਭਾਯੰ॥*
*ਨ ਪੁਤ੍ਰੰ ਨ ਪੌਤ੍ਰੰ ਨ ਦਾਯਾ ਨ ਦਾਯੰ।।*
*ਨ ਨੇਹੰ ਨ ਗੇਹੰ ਨ ਸੈਨੰ ਨ ਸਾਥੰ॥*
*ਮਹਾਰਾਜ ਰਾਜੰ ਮਹਾ ਨਾਥ ਨਾਥੰ॥* *ਬਚਿਤ੍ਰ ਨਾਟਕ*

ਤੇਰੀ ਜੋਤ ਹਰ ਥਾਂ ਤੇ ਪਸਰੀ ਹੋਈ ਹੈ, ਨਾ ਇਹ ਘੱਟ ਹੁੰਦੀ ਹੈ, ਨਾ ਵਧ ਹੁੰਦੀ ਹੈ। ਗੁਰੂ ਦਸ਼ਮੇਸ਼ ਪਿਤਾ ਜੀ ਸਾਰੇ ਸੰਸਾਰ ਨੂੰ ਇਕੋ ਅਦ੍ਵੈਤ ਰੂਪ ਵਿਚ ਤਕਦੇ ਸਤਿ ਦਾ ਪ੍ਰਗਟਾਵਾ ਆਪਣੀ ਬਾਣੀ ਵਿਚ ਕਰਦੇ ਹਨ ਅਤੇ ਸੰਸਾਰ ਨੂੰ ਇਕ ਇਕਾਈ ਅਨੇਕਾਂ ਰੂਪਾਂ ਵਿਚ ਦ੍ਰਿਸ਼ਟਮਾਨ ਹੋਈ ਵੇਖ ਕੇ ਕਿਸੇ ਨੂੰ ਗੈਰ ਨਹੀਂ ਜਾਣਦੇ, ਸਾਰੀ ਮਨੁੱਖਤਾ ਸਾਰਾ ਜੀਵਨ, ਸਾਰੀ ਕਾਇਨਾਤ, ਚੰਦ, ਸੂਰਜ, ਤਾਰੇ, ਜੰਗਲ, ਬੇਲੇ, ਦਰਖਤ, ਸਮੁੰਦਰ ਇਕੋ ਇਕਾਈ ਦੇ ਵੱਖਰੇ-ਵੱਖਰੇ ਰੂਪ ਹਨ, ਜਿਨ੍ਹਾਂ ਵਿਚ ਹਰਕਤ ਦੇਣ ਵਾਲਾ ਇਕੋ ਧੁਰਾ ਪਰਮ ਆਤਮਾ ਹੈ ਉਸੇ ਨੂੰ ਬ੍ਰਹਮ ਕਿਹਾ ਜਾਂਦਾ ਹੈ, ਉਸੇ ਨੂੰ ਆਤਮਾ ਕਹਿੰਦੇ ਹਨ। ਸੋ ਇਹ 'ਆਤਮ ਮਾਰਗ' ਮੈਗਜ਼ੀਨ ਇਹ ਉਪਦੇਸ਼ ਲੈ ਕੇ ਹੁਣ ਪੰਜਵੇਂ ਸਾਲ ਵਿਚ ਦਾਖਲ ਹੋ ਰਿਹਾ ਹੈ। ਇਸ ਨੂੰ ਜਿਸ ਚੈਨਲ ਵਿਚ ਸੀਮਤ ਰੱਖਿਆ ਗਿਆ ਹੈ ਉਹ ਹੈ -

*ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥*

*ਪੰਨਾ - 846*

ਸੋ ਇਸ ਦੇ ਸੂਝਵਾਨ ਲੇਖਕ ਲੇਖ ਲਿਖਣ ਸਮੇਂ ਆਪਣੇ ਅਨੁਭਵ ਪ੍ਰਗਟ ਕਰਦੇ, ਇਸ ਚੈਨਲ ਤੋਂ ਆਪਣੇ ਆਪ ਨੂੰ ਬਾਹਰ ਨਹੀਂ ਨਿਕਲਣ ਦਿੰਦੇ, ਉਨ੍ਹਾਂ ਦੀ ਸਾਰੀ ਸੋਚ, ਸਾਰੇ ਖਿਆਲ, ਸਾਰੀ ਲਿਖਤ ਬਾਵਜੂਦ ਇਸ ਗੱਲ ਦੇ ਭਾਵੇਂ ਉਹ ਅੱਜਕਲ੍ਹ ਦੇ ਡਾਕਟਰ, ਪ੍ਰੋਫੈਸਰ ਹਨ, ਬਹੁਤ ਪੜ੍ਹੇ ਲਿਖੇ ਡਾ. ਸਵਾਮੀ ਰਾਮ ਜੀ ਵਰਗੇ ਸੰਨਿਆਸੀ ਹਨ, ਡਾ. ਵੇਦ ਭਾਰਤੀ ਜੀ ਵਰਗੇ ਪਰਮ ਵਿਦਵਾਨ ਡੀ. ਲਿਟ ਸੰਨਿਆਸੀ ਹਨ ਜਾਂ ਹੋਰ ਵੀ ਹਨ। ਸੋ ਉਹ ਸਾਰੇ ਗੁਰੂ ਦਸ਼ਮੇਸ਼ ਪਿਤਾ ਜੀ ਦੇ

ਸਰਬਤ ਜਗਤ ਨੂੰ ਇਕ ਇਕਾਈ ਅਤੇ ਅਦ੍ਵੈਤ ਰਹਿਤ ਜਾਨਣ ਵਾਲੇ ਅਨੁਭਵ ਦੀ ਰੋਸ਼ਨੀ ਵਿਚ ਲਿਖਦੇ ਹਨ। ਇਸ 'ਆਤਮ ਮਾਰਗ' ਵਿਚ ਕੋਈ ਵੀ ਦ੍ਵੈਸ਼ ਭਰਿਆ ਲੇਖ ਨਹੀਂ ਲਿਖਿਆ ਜਾਂਦਾ, ਸੰਸਾਰ ਦੁਖਾਂ ਨਾਲ ਭਰਿਆ ਪਿਆ ਹੈ, ਅਸੀਂ ਇਸ ਵਿਚ ਹੋਰ ਘਚੋਲਾ ਨਹੀਂ ਫੇਰਨਾ ਚਾਹੁੰਦੇ। ਰੋਜ਼ ਸੰਸਾਰ ਦੀਆਂ ਅੰਧਕਾਰਮਈ ਘਟਨਾਵਾਂ, ਈਰਖਾ, ਵੈਰ ਭਰੀਆਂ ਘਟਨਾਵਾਂ ਨੂੰ ਆਪ ਤਕ ਨਹੀਂ ਪਹੁੰਚਾਉਂਦੇ ਕਿਉਂਕਿ ਇਹ ਸਾਡਾ ਵਿਸ਼ਾ ਨਹੀਂ ਹੈ, ਸਾਡਾ ਵਿਸ਼ਾ ਸਰਬ ਸਾਂਝ ਹੈ, ਗਿਆਨ ਹੈ, ਗਿਆਨ ਦੇ ਨਾਲ ਆਪਣੇ ਸਾਥੀਆਂ ਨੂੰ ਅਗਿਆਨ, ਦ੍ਵੈਤ ਅਤੇ ਮਾਇਆ ਦੇ ਵਿਚੋਂ ਸਖਤ ਕਿਸਮ ਦੀਆਂ ਬੇੜੀਆਂ ਨੂੰ ਕੱਟ ਕੇ ਪ੍ਰਮ ਸੁਖਾਂ ਵਿਚ ਜਾਂਦਾ ਰਾਹ ਜਿਸਨੂੰ 'ਆਤਮ ਮਾਰਗ' ਕਿਹਾ ਗਿਆ ਹੈ ਉਸ ਵਿਚ ਆਪ ਚਲਦੇ ਹਾਂ ਅਤੇ ਆਪਣੇ ਮੈਂਬਰ ਸਾਥੀਆਂ ਨੂੰ ਚਲਾ ਰਹੇ ਹਾਂ। 40 ਹਜ਼ਾਰ ਇਸ ਦੀ ਗਿਣਤੀ ਪਹੁੰਚ ਚੁੱਕੀ ਹੈ, ਦੋ ਦਰਜਨ ਪੁਸਤਕਾਂ ਪੰਜਾਬੀ ਵਿਚ, ਐਨੀਆਂ ਹੀ ਹਿੰਦੀ ਵਿਚ ਅਤੇ 8-9 ਪੁਸਤਕਾਂ ਇੰਗਲਿਸ਼ ਵਿਚ ਛਪ ਚੁੱਕੀਆਂ ਹਨ। ਆਪਣੇ ਸਮੁੱਚੇ ਜੀਵਨ ਵਿਚ ਜੋ ਵੀ ਕੋਈ ਪ੍ਰੇਮੀ ਜਦੋਂ ਭੀ ਇਨ੍ਹਾਂ ਦੇ ਵਿਚ ਝਾਤੀ ਮਾਰੇਗਾ ਇਹ ਉਸ ਨੂੰ ਸਤਿ ਦੇ ਜੀਵਨ ਵਲ ਪ੍ਰੇਰਨਗੀਆਂ, ਸਰਬ ਸਾਂਝੀਵਾਲਤਾ ਵਿਚ ਲਿਆਉਣਗੀਆਂ ਅਤੇ ਇਹ ਗੱਲ ਸਪਸ਼ਟ ਕਰਨਗੀਆਂ -

***ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥***
***ਪੰਨਾ - 97***

ਜੀਵਨ ਦਾ ਅਨੰਦ ਤੇ ਖੇੜਾ ਇਨ੍ਹਾਂ ਵਿਚ ਭਰਿਆ ਹੈ ਕਿਉਂਕਿ ਇਹ ਉਸ ਮੰਡਲ ਵਿਚੋਂ ਰੂਪਮਾਨ ਹੋਈਆਂ ਹਨ ਜਿਥੇ ਦ੍ਵੈਤ ਨੂੰ ਕੋਈ ਥਾਂ ਨਹੀਂ ਹੈ, ਜਿਥੇ ਦੇਸ਼ਾਂ, ਮਜ਼ਹਬਾਂ ਦੀਆਂ ਵੰਡੀਆਂ ਮਨੁੱਖ ਨੂੰ ਬੇਤਾਲ ਕਰ ਰਹੀਆਂ ਹਨ, ਡਰਾ ਰਹੀਆਂ ਹਨ, ਇਕੱਲਾ ਕੱਢ ਰਹੀਆਂ ਹਨ ਉਥੇ ਇਹ ਇਸ ਨੂੰ ਸਮੁੱਚਤਾ ਦੇ ਨਾਲ ਜੋੜਦੀਆਂ ਹਨ, ਇਹ ਉਪਰਾਲਾ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਵਲੋਂ ਲਗਾਤਾਰ ਦੂਰ ਭੂਤਕਾਲ ਤੋਂ ਕੀਤਾ ਜਾ ਰਿਹਾ ਹੈ। ਕਦੇ ਇਸ ਦੇ ਮੁਖੀ ਨੇ ਅਨਭੋਲ ਬਚਪਨ ਵਿਚ ਆਪਣੇ ਹੀ ਪਿੰਡ ਦੇ ਵੱਖਰੇ ਵੱਖਰੇ ਨਿਹਚਿਆਂ ਵਾਲੇ ਪ੍ਰੇਮੀਆਂ ਨੂੰ ਗੁਰੂ ਨਾਨਕ ਨਾਲ ਜੋੜਿਆ, ਸਿੰਧ ਦੇ ਜੰਗਲਾਂ ਵਿਚ ਨਵੇਂ ਆਬਾਦਕਾਰਾਂ ਪਾਸ ਇਕ ਮਿਸ਼ਨਰੀ ਦੇ ਰੂਪ ਵਿਚ ਘੁੰਮਦਾ ਰਿਹਾ ਅਤੇ ਉਥੇ ਸੈਂਕੜਿਆਂ ਮੀਲਾਂ ਵਿਚ ਸ਼ਰਾਬਾਂ ਛੁਡਾ ਕੇ ਅਨੇਕਾਂ ਜੀਵਾਂ ਦੀ ਰੱਖਿਆ ਕਰਨ ਕਾਬਲ ਉਨ੍ਹਾਂ ਅਬਾਦਕਾਰਾਂ ਨੂੰ ਬਣਾਇਆ।

ਸੰਤ ਈਸ਼ਰ ਸਿੰਘ ਜੀ ਮਹਾਰਾਜ ਜੀ ਰਾੜੇ ਵਾਲਿਆਂ ਦੀ ਸੰਗਤ ਹੋ ਜਾਣ ਕਰਕੇ ਇਹ ਪਛਾਣਿਆ ਕਿ ਇਸ ਮਹਾਨ ਵਜੂਦ ਵਿਚ ਇਕੋ ਇਕ ਪਸਰ ਰਹੀ ਜੋਤ ਪੂਰਨ ਰੂਪ ਵਿਚ ਪ੍ਰਗਟ ਹੈ, ਉਨ੍ਹਾਂ ਦੀ ਪ੍ਰੇਰਨਾ ਦੇ ਨਾਲ ਜ਼ਿੰਦਗੀ ਦਾ ਸਿਧਾਂਤ ਨਿਰਲੋਭ ਤੇ ਨਿਰਲਾਲਚ ਅਨਭਵ ਕਰਦੇ ਹੋਏ ਇਕ ਪਰਮ ਕਾਰਜ ਸਮਝਦੇ ਹੋਏ ਇਸ ਸੰਦੇਸ਼ ਨੂੰ ਬੜੀ ਮਜ਼ਬੂਤੀ ਧਾਰਨ ਕਰਕੇ ਅੱਗੇ ਵਧਾਇਆ। ਤਰਾਈ ਦੇ ਲੱਖਾਂ ਆਬਾਦਕਾਰ ਇਸ ਸਰਬ ਸਾਂਝੇ ਉਪਦੇਸ਼ ਨੂੰ ਸਮਝੇ, ਉਨ੍ਹਾਂ ਨੇ ਆਪਣੀ ਜੀਵਨ ਦੀ ਚਾਲ ਨੂੰ ਪੂਰੀ ਤਰ੍ਹਾਂ ਨਾਲ ਬਦਲਿਆ ਜਿਥੇ ਉਨ੍ਹਾਂ ਨੂੰ ਕੁਝ ਸਮਾਂ ਪਹਿਲਾਂ criminal (ਅਪਰਾਧੀ) ਕਹਿ ਕੇ ਨਫਰਤ ਕੀਤੀ ਗਈ ਸੀ ਉਥੇ ਅੱਜ ਸੁਝਵਾਨ ਕਹਿ ਕੇ ਸਤਿਕਾਰਿਆ ਜਾਂਦਾ ਹੈ। ਪੰਜਾਬ ਵਿਚ ਆ ਕੇ ਉਹ ਪਛੜੇ ਹੋਏ ਜ਼ਿਲੇ ਜਿਥੇ ਕਦੇ ਵੀ ਕੋਈ ਨਹੀਂ ਸੀ ਜਾਂਦਾ ਉਨ੍ਹਾਂ ਥਾਵਾਂ ਨੂੰ ਦਿਨ ਰਾਤ ਇਕ ਕਰਕੇ ਅਕਾਲਪੁਰਖ ਨਾਲ ਜੋੜਿਆ ਅਤੇ ਇਸੇ ਪਛੜੇ ਹੋਏ ਇਲਾਕੇ ਵਿਚੋਂ ਚਾਰ ਲੱਖ 50 ਹਜ਼ਾਰ ਪ੍ਰੇਮੀਆਂ ਨੂੰ ਅਗਿਆਨ ਦੇ ਅੰਨ੍ਹੇ ਖੂਹ ਵਿਚੋਂ ਕੱਢ ਕੇ ਸਰਬਸਾਂਝਤਾ ਦੀ ਸੂਝ ਕਰਾਈ, ਸਰਬ ਸਾਂਝ, ਸਰਬੱਤ ਦਾ ਭਲਾ, ਇਹ ਵਿਚਾਰ ਦ੍ਰਿੜ੍ਹ ਕਰਾਈ, ਪਰਮ ਗੁਰੂ ਨਾਲ ਜੋੜਿਆ।

ਬਹੁਤ ਸਮਾਂ ਵੱਡੀ ਉਮਰ ਵਿਚ ਆ ਕੇ ਸਾਥੀਆਂ ਦੇ ਕਹਿਣ ਤੇ ਰਤਵਾੜਾ ਸਾਹਿਬ ਦੇ ਨਾਮ ਨਾਲ ਜਾਣਿਆ ਜਾਣ ਵਾਲਾ ਅਸਥਾਨ ਬਣਾਇਆ। ਮਾਇਆ ਕਦੇ ਕਿਸੇ ਤੋਂ ਕਦੇ ਲਈ ਨਹੀਂ ਸੀ ਜਾਂਦੀ ਅਤੇ ਨਾ ਹੀ ਕਦੇ ਕੋਈ ਜ਼ਰੂਰਤ ਹੁੰਦੀ ਸੀ। ਇਸ ਕਰਕੇ ਅਸਥਾਨ ਬਣਾਉਣ ਦੀ ਕੋਈ ਲੋੜ ਹੀ ਨਹੀਂ ਸੀ। 1986 ਵਿਚ ਇਹ ਅਸਥਾਨ ਬਣਿਆ, 24 ਘੰਟੇ ਅਤੁੱਟ ਲੰਗਰ ਅਤੇ 24 ਘੰਟੇ ਅਤੁੱਟ ਸ਼ਬਦ ਲੰਗਰ ਵਰਤਦਾ ਰਹਿਣ ਦੀ ਮਰਿਆਦਾ ਸਥਾਪਿਤ ਕੀਤੀ, ਬੇਅੰਤ ਸਾਥੀਆਂ ਨੇ ਸਾਥ ਦਿਤਾ। 1000 ਵੀਡੀਓ ਫਿਲਮਾਂ ਅਤੇ 2500 ਦੇ ਕਰੀਬ ਆਡੀਓ ਕੈਸਟਾਂ ਬਣਾਈਆਂ ਗਈਆਂ। ਅਖੀਰ ਇਸਦਾ ਸਿੱਟਾ ਲਿਖਤੀ ਰੂਪ ਵਿਚ ਸਾਮ੍ਹਣੇ ਆਇਆ। 1995 ਅਪ੍ਰੈਲ ਵਿਸਾਖੀ ਤੋਂ 'ਆਤਮ ਮਾਰਗ' ਦੇ ਰੂਪ ਵਿਚ ਇਹ ਪਰਮ ਸੰਦੇਸ਼ ਸੰਸਾਰ ਵਿਚ ਫੈਲਣਾ ਸ਼ੁਰੂ ਹੋਇਆ। ਅੱਜ ਸਾਰੀ ਦੁਨੀਆਂ ਵਿਚ ਇਹ ਸੰਦੇਸ਼ ਬਹੁਤ ਹੀ ਸਤਿਕਾਰਿਆ ਜਾ ਰਿਹਾ ਹੈ, ਪਿਆਰਿਆ ਜਾ ਰਿਹਾ ਹੈ। ਇਸ ਦੇ ਪੜ੍ਹਨ ਵਾਲਿਆਂ ਨੂੰ, ਇਸ ਦੇ ਮੈਂਬਰਾਂ ਨੂੰ ਖਾਸ ਸਤਿਕਾਰ ਮਿਲਦਾ ਹੈ ਇਨ੍ਹਾਂ ਵਿਚ ਦਬਿਆ ਹੋਇਆ ਪਿਆਰ ਫੁਹਾਰਾ ਮੁੜ ਸੁਰਜੀਤ ਹੋ ਕੇ ਉਚਾਈਆਂ ਤਕ ਮੁੜ ਠੰਢਕ ਦੇਣ ਦੇ ਸਮਰੱਥ ਹੋ ਰਿਹਾ ਹੈ। ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਇਕੋ ਜਿਹੇ ਸੋਚਣ ਵਾਲੇ ਸਾਰੇ ਸਾਥੀਆਂ ਦਾ ਸਮੂੰਹ ਹੈ ਇਸ ਵਿਚ ਸਾਰੇ ਸਾਥੀ ਸੇਵਾ ਭਾਵ ਨਾਲ ਹੀ ਹਿੱਸਾ ਲੈਂਦੇ ਹਨ, ਮਾਇਆ ਜੋੜਨ, ਮਾਇਆ ਇਕੱਠੀ ਕਰਨ ਵਲ ਕਿਸੇ ਦਾ ਵੀ ਧਿਆਨ ਨਹੀਂ ਅਤੇ ਇਸੇ ਕਰਕੇ ਇਸ ਦੇ ਸੈਂਟਰ ਸਾਰੇ ਸੰਸਾਰ ਵਿਚ ਨਜ਼ਰ ਆਉਂਦੇ ਹਨ। ਜਿਨ੍ਹਾਂ ਦੇ ਮਨ ਵਿਚ ਇਹ ਭਾਵਨਾ ਹੁੰਦੀ ਹੈ ਕਿ ਇਹ ਮੈਗਜ਼ੀਨ ਸਹੀ ਥਾਂ, ਸਹੀ ਸਮੇਂ ਸਿਰ ਪਹੁੰਚ ਜਾਵੇ ਤਾਂ ਕਿ ਕੋਈ ਆਤਮ ਸੰਦੇਸ਼ ਤੋਂ ਵਾਂਝਾ ਨਾ ਰਹਿ ਜਾਵੇ ਅਤੇ ਲਗਾਤਾਰ ਚਲ ਰਹੇ ਸਿਧਾਂਤਾਂ ਦੀ ਲੜੀ ਟੁੱਟ ਨਾ ਜਾਵੇ, ਉਹ ਪ੍ਰੇਮੀ ਘਰ-ਘਰ ਮੈਗਜ਼ੀਨ ਪਹੁੰਚਾਉਂਦੇ ਹਨ, ਉਨ੍ਹਾਂ ਵਿਚੋਂ ਵਾਹਿਗੁਰੂ ਜੀ ਵਲੋਂ ਭੇਜੇ ਰਿਟਾਇਰ ਹੋਏ ਹੋਏ, ਪ੍ਰੋਫੈਸਰ, ਡਾਕਟਰ ਅਤੇ ਕਿਰਤ ਕਮਾਈ ਕਰਨ ਵਾਲੇ, ਪ੍ਰਭੂ ਨੂੰ ਪਿਆਰ ਕਰਨ ਵਾਲੇ ਅਨੇਕਾਂ ਕਾਰ ਸੇਵਕ ਹਨ। ਇਹ ਪੈਸੇ ਕਮਾਉਣ ਦਾ ਅਦਾਰਾ ਨਹੀਂ ਹੈ। ਇਹ ਅਦਾਰਾ ਵੰਡਣ ਲਈ ਹੀ ਹੋਂਦ ਵਿਚ ਆਇਆ, ਹਜ਼ਾਰਾਂ ਮੈਗਜ਼ੀਨ ਸਾਧੂਆਂ, ਸੰਤਾਂ, ਮੰਦਰਾਂ, ਗੁਰਦਵਾਰਿਆਂ ਅਤੇ ਹੋਰ ਥਾਵਾਂ ਉਤੇ ਬਗੈਰ ਮੋਖ ਤੋਂ ਜਾ ਰਹੇ ਹਨ, ਵੰਡੇ ਵੀ ਜਾ ਰਹੇ ਹਨ। ਇਸ ਇਕੋ ਹੀ ਅਦਾਰੇ ਦਾ Pay load (ਖਰਚਾ) ਪੰਜ ਲੱਖ ਰੁਪਏ ਮਹੀਨਾ ਹੈ ਜੋ ਬਗੈਰ ਗਿਣਤੀ ਤੋਲ ਤੁਲਾਈ ਕੀਤਿਆਂ ਸਹਿਜ ਨਾਲ ਹੀ ਇਸ ਆਸ਼ੇ ਨਾਲ ਚਲ ਰਿਹਾ ਹੈ ਕਿ -

***ਤੋਟਿ ਨਾ ਆਵੈ ਵਧਦੋ ਜਾਈ।। ਪੰਨਾ – 186***

ਤੁਸੀਂ ਸਾਰੇ ਮੈਂਬਰ ਇਸ ਦੇ ਮਾਲਕ ਹੋ, ਇਹ ਸਾਰਾ ਅਦਾਰਾ ਤੁਹਾਡਾ ਸਾਰਿਆਂ ਦਾ ਸਾਂਝਾ ਹੈ ਪਰ ਕਿਸੇ ਵਿਉਂਤ ਅਨੁਸਾਰ ਕਾਰਜ ਨੂੰ ਸਫਲਤਾਪੂਰਵਕ ਚਲਾਉਣ ਵਾਸਤੇ ਸੈਂਟਰ ਦੀ ਅਵਸ਼ਕਤਾ ਹੁੰਦੀ ਹੈ। ਉਹ ਕੰਮ ਅਸੀਂ ਕਰ ਰਹੇ ਹਾਂ ਅਤੇ ਆਪ ਸਾਰੇ ਮੈਂਬਰਾਂ ਨੂੰ ਹਰ ਮਹੀਨੇ ਉਹ ਸਿਧਾਂਤ ਲਿਖਤੀ ਰੂਪ ਵਿਚ ਭੇਜ ਰਹੇ ਹਾਂ ਜੋ ਕਦੇ ਵੀ ਪੁਰਾਣੇ ਨਹੀਂ ਹੋਣੇ। ਜਦੋਂ ਤਕ ਦੁਨੀਆਂ ਰਹੇਗੀ ਇਹ ਸੰਦੇਸ਼ ਨਾ ਤਾਂ ਕਦੇ ਵੀ ਪੁਰਾਣੇ ਹੋਣੇ ਹਨ ਅਤੇ ਨਾ ਹੀ obsolete (ਪੁਰਾਣੇ) ਹੋਣੇ ਹਨ, ਨਾ ਫਿੱਕੇ ਪੈਣੇ ਹਨ ਇਨ੍ਹਾਂ ਦੀ ਰੋਸ਼ਨੀ ਦੇ ਭਰੇ ਹੋਏ ਅੱਖਰਾਂ ਨੇ ਸਦਾ ਹੀ ਚਮਕਦੇ ਰਹਿਣਾ ਹੈ। ਜੇ ਤੁਹਾਡੇ ਤੋਂ ਅੱਜ ਪੜ੍ਹ ਹੁੰਦੇ ਹਨ ਅੱਜ ਪੜ੍ਹ ਲਓ, ਨਹੀਂ ਸਾਂਭ ਕੇ ਰੱਖ ਲਓ ਜਦੋਂ ਕਦੇ ਵਿਹਲ ਮਿਲਿਆ, ਮਨ ਅੰਦਰ ਬੈਰਾਗ ਉਠਿਆ ਅਤੇ ਪ੍ਰਮੇਸ਼ਰ ਨੂੰ ਮਿਲਣ ਦੀ ਚਾਹ ਅੰਦਰ ਉਠੀ ਉਸ ਵੇਲੇ ਇਹ ਤੁਹਾਨੂੰ ਪ੍ਰਕਾਸ਼ ਦੇ ਮਾਰਗ ਦਾ ਮਾਰਗ ਦਰਸ਼ਨ ਕਰਾਉਣਗੇ ਜੇ ਤੁਸੀਂ ਨਹੀਂ ਪੜ੍ਹ ਸਕਦੇ ਤੁਹਾਡੇ ਬੱਚੇ, ਪੋਤਰੇ, ਪੜੋਤੇ ਪੜ੍ਹ ਲੈਣਗੇ, ਇਹ ਪੁਰਾਣੀ ਹੋਣ ਵਾਲੀ ਚੀਜ਼ ਨਹੀਂ ਹੈ। ਇਹ 'ਆਤਮ ਮਾਰਗ' ਅਦ੍ਵੈਤ ਸਿਧਾਂਤ ਹੈ ਇਨ੍ਹਾਂ ਸਿਧਾਂਤਾਂ ਨੇ ਕਦੇ ਵੀ ਕਾਲੀਆਂ ਰੇਖਾਵਾਂ ਨਹੀਂ ਪ੍ਰਗਟ ਹੋਣ ਦੇਣੀਆਂ। ਇਹ ਪੱਕੇ light house (ਰੌਸ਼ਨ ਮੁਨਾਰੇ) ਹਨ ਜੋ ਸਮੁੰਦਰ ਵਿਚ ਲੰਘਣ ਵਾਲੇ ਜਹਾਜ਼ਾਂ ਨੂੰ ਸਹੀ ਮਾਰਗ ਦਿੰਦੇ ਰਹਿਣਗੇ।

ਦੱਸਣ ਵਿਚ ਆਇਆ ਹੈ ਕਿ ਕੁਝ ਪ੍ਰੇਮੀ 'ਆਤਮ ਮਾਰਗ' ਦੀ ਡੂੰਘਿਆਈ ਤੋਂ ਬਾਹਰ ਨਿਕਲ ਕੇ ਸੰਸਾਰ ਦੀਆਂ ਕੀਮਤਾਂ ਅਤੇ ਸੰਸਾਰਕ ਸੁੱਖਾਂ ਜੋ ਛਿਨਭੰਗਰ ਹਨ ਇਸ ਵਿਚ ਪ੍ਰਵਿਰਤ ਹੋ ਕੇ ਇਸ ਤੋਂ ਉਦਾਸ ਹੋ ਜਾਂਦੇ ਹਨ ਅਤੇ ਕਹਿ ਦਿੰਦੇ ਹਨ ਕਿ ਹਾਲੇ 'ਆਤਮ ਮਾਰਗ' ਭੇਜਣਾ ਬੰਦ ਕਰ ਦਿਓ। ਮੈਂ ਦਫਤਰ ਨੂੰ ਹਮੇਸ਼ਾ ਸੁਝਾਓ ਦਿੰਦਾ ਹਾਂ ਕਿ ਜਿਥੋਂ ਤਕ ਵੀ ਤੁਹਾਡਾ ਬਜਟ ਇਜਾਜ਼ਤ ਦਿੰਦਾ ਹੈ ਆਪਣੇ ਸਾਥੀ ਨੂੰ ਨਿਖੜਨ ਨਾ ਦੇਵੋ। ਕਲਜੁੱਗ ਦਾ ਵਰਤਾਰਾ ਹੋਣ ਕਰਕੇ ਇਹ ਵਰਤਾਵ ਛਿਨਭੰਗਰ ਹੋਇਆ ਕਰਦੇ ਹਨ, ਉਸ ਨੂੰ ਆਤਮ ਮਾਰਗ ਦੀ ਫੇਰ ਲੋੜ ਪਵੇਗੀ, ਇਸ ਕਰਕੇ ਤੁਸੀਂ ਭੇਜਦੇ ਜਾਵੋ ਪਰ ਜਦੋਂ ਦਫਤਰ ਵਾਲੇ ਹਾਨ ਲਾਭ ਦਾ ਚਿੱਠਾ ਵਾਚਦੇ ਹਨ ਤਾਂ ਮੈਨੂੰ ਕਹਿੰਦੇ ਹਨ ਕਿ ਇਹ ਭਾਰ 'ਆਤਮ ਮਾਰਗ' ਤੋਂ ਹੋਰ ਨਹੀਂ ਚੁਕਿਆ ਜਾਣਾ ਅਤੇ ਮੈਨੂੰ ਕਿਹਾ ਜਾਂਦਾ ਹੈ ਕਿ ਹੁਕਮ ਹੋਵੇ ਤਾਂ ਬੰਦ ਕਰ ਦੇਈਏ। ਮੇਰਾ ਜੀਅ ਨਹੀਂ ਕਰਦਾ ਕਿ ਅਸੀਂ ਆਪਣੇ ਸਾਥੀ ਨਾਲੋਂ ਵਿਛੜੀਏ ਕਿਉਂਕਿ 'ਆਤਮ ਮਾਰਗ' ਇਕ ਪਰਿਵਾਰ ਹੈ ਜਿਸ ਵਿਚ ਨਾ ਕੋਈ ਹਿੰਦੂ, ਬੋਧੀ ਦਿਸਦਾ ਹੈ; ਨਾ ਮੁਸਲਮ ਹੋਰ ਦਿਸਦਾ ਹੈ, ਨਾ ਸਿੱਖ ਹੋਰ ਦਿਸਦਾ ਹੈ, ਨਾ ਈਸਾਈ ਹੋਰ ਦਿਸਦਾ ਹੈ, ਨਾ ਸੰਨਿਆਸੀ ਹੋਰ ਦਿਸਦਾ ਹੈ, ਸਭ ਇਕੋ ਦਿਸਦੇ ਹਨ। 'ਆਤਮ ਮਾਰਗ', ਮੰਦਰਾਂ ਵਿਚ ਵੀ ਓਨਾ ਹੀ ਸਤਿਕਾਰਿਆ ਜਾਂਦਾ ਹੈ ਜਿੰਨਾਂ ਗੁਰਦਵਾਰਿਆਂ ਵਿਚ ਇਸ ਨੂੰ ਪਸੰਦ ਕੀਤਾ ਜਾਂਦਾ ਹੈ। ਇਕ ਲੇਖ ਇਸ ਵਿਚ ਛਪਿਆ ਸੀ 'ਸਰਬ ਸਾਂਝਾ ਗੁਰੂ ਗੋਬਿੰਦ ਸਿੰਘ' ਉਸ ਵਿਚ ਇਕ ਖਿਆਲ ਸੀ A friend in need is a friend indeed. ਉਸ ਵਿਚ ਇਹ ਪੱਖ ਉਜਾਗਰ ਕੀਤਾ ਗਿਆ ਸੀ ਕਿ ਬਹੁਤ ਸਾਰੇ ਇਹ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਹਿੰਦੂਆਂ ਦੇ ਮਿਤਰ ਤੇ ਮੁਸਲਮਾਨਾਂ ਦੇ ਵੈਰੀ ਸਨ। ਪਤਾ ਨਹੀਂ ਇਹ ਗਲਤ ਸਿਧਾਂਤ ਕਿਸ ਨੇ ਫੈਲਾ ਦਿਤਾ। ਉਸ ਲੇਖ ਵਿਚ ਦਸਿਆ ਗਿਆ ਸੀ ਕਿ ਜਦੋਂ ਹੱਦ ਦੀ ਔਖਿਆਈ ਆ ਜਾਵੇ, ਕਿਤੋਂ ਸਹਾਇਤਾ ਨਾ ਮਿਲੇ ਉਸ ਵੇਲੇ ਮਿਤਰ ਸਹਾਇਤਾ ਕਰਦੇ ਹਨ, ਆਪਣੇ ਤਨ, ਮਨ ਦੀ ਪਰਵਾਹ ਨਾ ਕਰਦੇ ਹੋਏ ਆਪਣੀ ਜਾਨ ਦੇ ਦਿੰਦੇ ਹਨ। ਭਾਈ ਮਰਦਾਨਾ ਮੁਸਲਮਾਨ ਸੀ, ਉਸ ਦੀ ਹੁਣ ਜੋ ਓਲਾਦ ਹੈ ਉਹ ਵੀ ਮੁਸਲਮਾਨ ਹੈ, ਗੁਰੂਆਂ ਵੇਲੇ ਵੀ ਉਹ ਮੁਸਲਮਾਨ ਸਨ ਪਰ ਗੁਰੂ ਮਹਾਰਾਜ ਦੇ ਕਿੱਡੀ ਰਹਿਮਤ ਦੇ ਪਾਤਰ ਸਨ ਕਿ ਉਨ੍ਹਾਂ ਤੋਂ ਹਰੀ ਦੀ ਮਹਿਮਾ ਦਾ ਜਸ ਸਹਿਜ ਵਿਚ ਕਰਾ ਕੇ ਪ੍ਰਭੂ ਹਾਸਲ ਕਰਨ ਦਾ ਪਾਤਰ ਬਣਾ ਦਿੰਦੇ ਹਨ। ਬਹੁਤ ਲੰਮੀ ਵਿਆਖਿਆ ਹੈ ਮੈਂ ਸੰਖੇਪ ਵਿਚ ਦਸਦਾ ਹਾਂ ਕਿ ਇਹ ਲੇਖ ਚੰਡੀਗੜ੍ਹ ਦੀ ਇਕ ਮਸਜਿਦ ਵਿਚ ਨਮਾਜ਼ ਪੜਨ ਉਪਰੰਤ ਪੜ੍ਹਿਆ ਗਿਆ। ਲੇਖ ਪੜ੍ਹਦੇ-ਪੜ੍ਹਦੇ ਕਈਆਂ ਦੇ ਅੱਖਾਂ ਵਿਚ ਜਲ ਆ ਗਿਆ ਅਤੇ ਕਹਿਣ ਲੱਗੇ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਅਸੀਂ ਸਿੱਖਾਂ ਦੇ ਗੁਰੂ ਹੀ ਸਮਝਦੇ ਰਹੇ ਅਤੇ ਆਪਣੇ ਮਿਤਰ ਹਿਤਾਇਸ਼ੀ ਨਾ ਸਮਝਿਆ। ਅਗਲੇ ਦਿਨ ਉਨ੍ਹਾਂ ਵਿਚੋਂ 12 ਪ੍ਰੇਮੀਆਂ ਨੇ ਆ ਕੇ ਰਤਵਾੜਾ ਸਾਹਿਬ ਸੀਸ ਨਿਵਾਇਆ, ਸਿਜਦੇ ਕੀਤੇ ਅਤੇ ਕਿਹਾ ਕਿ ਗੁਰੂ ਗੋਬਿੰਦ ਸਿੰਘ ਮਹਾਰਾਜ ਸਾਡੀ ਭੁੱਲ ਮਾਫ ਕਰ ਦੇ, ਤੂੰ ਦੇਹੁਰੇ ਤੇ ਮਸੀਤ ਨੂੰ ਇਕ ਹੀ ਸਮਝਿਆ ਹੈ, ਕੁਰਾਨ ਨੂੰ ਵੀ ਓਨੀ ਮਹੱਤਤਾ ਦਿਤੀ ਹੈ ਜਿੰਨੀ ਵੇਦਾਂ ਨੂੰ ਦਿਤੀ। ਸੋ ਇਹ ਕ੍ਰਿਪਾ ਇਸ ਚੀਜ਼ ਦੀ ਸੀ ਕਿ 'ਆਤਮ ਮਾਰਗ' ਸਰਬ ਮਨੁੱਖਤਾ ਲਈ ਸਾਂਝਾ ਉਪਦੇਸ਼ ਹੋ ਕੇ ਵਰਤ ਰਿਹਾ ਹੈ। ਅਸੀਂ ਸਰਬ ਮਨੁੱਖਤਾ, ਸਾਰੀਆਂ ਜਾਤੀਆਂ ਨੂੰ ਵਾਹਿਗੁਰੂ ਦੀ ਇਕ ਇਕਾਈ ਮੰਨਦੇ ਹਾਂ ਇਸ ਕਰਕੇ 'ਆਤਮ ਮਾਰਗ' ਦੇ ਮੈਂਬਰਾਂ ਵਿਚ ਪਿਆਰ ਦੀਆਂ ਫੁਹਾਰਾਂ ਨਿਕਲ ਰਹੀਆਂ ਹਨ, ਦ੍ਵੈਖ ਖਤਮ ਹੋ ਰਹੀ ਹੈ ਅਤੇ ਇਕ ਪਰਮ ਸ਼ਾਂਤੀ ਉਨ੍ਹਾਂ ਦੇ ਹਿਰਦਿਆਂ ਵਿਚੋਂ ਜਨਮ ਲੈ ਰਹੀ ਹੈ। ਜਦੋਂ ਕਦੇ ਕੋਈ ਪ੍ਰੇਮੀ ਇਹ ਕਹਿੰਦਾ ਹੈ ਕਿ ਮੇਰਾ ਮੈਗਜ਼ੀਨ ਬੰਦ ਕਰ ਦਿਓ ਮੇਰੇ ਪਾਸ ਸਮਾਂ ਨਹੀਂ ਹੈ, ਸਾਨੂੰ ਬਹੁਤ ਖੇਦ ਹੁੰਦਾ ਹੈ ਕਿ ਸਾਡਾ ਇਕ ਸਾਥੀ ਸਾਡੇ ਤੋਂ ਕਿਸੇ ਕਾਰਨ ਕਰਕੇ ਵੱਖਰਾ ਹੋ ਰਿਹਾ ਹੈ, ਪਿਆਰਿਓ! ਵਖਰੇ ਨਾ ਹੋਵੇ, ਜੇ ਪੈਸੇ ਦੀ ਘਾਟ ਹੈ ਤਾਂ ਦੱਸੋ ਅਸੀਂ ਉਥੇ ਮੁਫਤ ਮੈਗਜ਼ੀਨ ਓਦੋਂ ਤਕ ਭੇਜਾਂਗੇ ਜਦੋਂ ਤਕ ਸਾਡੇ ਕੋਲ ਪੈਸਾ ਮੁਕ ਨਹੀਂ ਜਾਂਦਾ। ਇਹ ਸੰਦੇਸ਼ ਮੈਂ ਆਪਣੇ ਸਾਥੀਆਂ ਨੂੰ ਆਪਣਾ ਹੀ ਰੂਪ ਜਾਣ ਕੇ ਦੇ ਰਿਹਾ ਹਾਂ। ਸੰਸਾਰ ਐਟਮ ਬੰਬਾਂ ਦੀ ਲਪੇਟ ਵਿਚ ਛੇਤੀ ਜਾਂ ਦੂਰ ਜਾ ਕੇ ਆਉਣ ਵਾਲਾ ਹੀ ਹੈ। ਤੁਸੀਂ ਸਰਬ ਸਾਂਝੀਵਾਲਤਾ ਦਾ ਖਿਆਲ ਆਪਣੇ ਵਿਚ ਪੈਦਾ ਕਰੋ, ਨਾ ਪਾਕਿਸਤਾਨ ਕੋਈ ਗੈਰ ਹੈ, ਨਾ ਅਮਰੀਕਾ, ਨਾ ਜਪਾਨ, ਨਾ ਰੂਸ, ਚੀਨ, ਸਾਰਾ ਸੰਸਾਰ ਵਾਹਿਗੁਰੂ ਜੀ ਦਾ ਸੁੰਦਰ ਪ੍ਰਗਟਾਵਾ ਹੈ। ਇਹ ਉਡਦਾ-ਉਡਦਾ ਜੀਵਨ ਸੁੰਦਰਤਾ ਭਰਿਆ ਐਟਮ ਬੰਬਾਂ ਦੇ ਅਸਰ ਹੇਠ ਆ ਕੇ ਮ੍ਰਿਤੂ ਮੰਡਲ ਵਿਚ ਪ੍ਰਵੇਸ਼ ਨਾ ਕਰ ਜਾਵੇ, ਇਹ ਸਾਡੀ ਆਸ਼ਾ ਹੈ ਕਿ ਤੁਸੀਂ ਸਾਰੇ ਸਾਥੀ ਸਹਿਯੋਗੀ ਸਾਡੇ ਇਸ ਕਾਰਜ ਵਿਚ ਸਹਿਯੋਗ ਦੇਵੋ, ਇਹ ਉਦੇਸ਼ ਗੁਰੂ ਨਾਨਕ ਪਾਤਸ਼ਾਹ ਨੇ ਸੱਚ ਦਾ ਪ੍ਰਗਟਾਵਾ ਕਰਕੇ ਸੰਸਾਰ ਵਿਚ ਪ੍ਰਗਟ ਕੀਤਾ ਹੈ। ਗੁਰੂ ਦਸ਼ਮੇਸ਼ ਪਿਤਾ ਜੀ ਨੇ ਇਨ੍ਹਾਂ ਉਪਦੇਸ਼ਾਂ ਤੇ ਚਲਣ ਵਾਲਿਆਂ ਨੂੰ 'ਖਾਲਸਾ' ਕਿਹਾ ਹੈ ਅਤੇ ਉਨ੍ਹਾਂ ਨੇ ਸਤਿਤਾ ਪ੍ਰਗਟ ਕਰਦਿਆਂ ਕਿਹਾ ਹੈ ਕਿ ਮੇਰੇ ਵਿਚ, ਵਾਹਿਗੁਰੂ ਜੀ ਵਿਚ ਤੇ ਖਾਲਸੇ ਵਿਚ ਕੋਈ

ਭੇਦ ਨਾ ਜਾਣਨਾ। ਅੱਜ ਅਸੀਂ ਖਾਲਸਾ ਦਿਵਸ 300 ਸਾਲਾ ਬੜੇ ਉਤਸ਼ਾਹ ਨਾਲ ਮਨਾਇਆ ਹੈ, ਸਾਰੇ ਪਿੰਡਾਂ ਤੋਂ ਸ਼ਹਿਰਾਂ ਤੋਂ ਵਹੀਰਾਂ ਧਾਈ ਕਰਕੇ ਅਨੰਦਪੁਰ ਸਾਹਿਬ ਪਹੁੰਚੀਆਂ, ਸਾਨੂੰ ਕਿਸੇ ਅਖੌਤੀ ਮੁਖੀਆਂ ਦੀ ਪੜਚੋਲ ਕਰਨ ਦੀ ਲੋੜ ਹੀ ਨਹੀਂ ਹੈ ਕਿਉਂਕਿ ਸਾਡਾ ਆਦਰਸ਼ ਕਿਸੇ ਪਦਵੀਆਂ ਨਾਲ ਸੀਮਤ ਨਹੀਂ ਹੈ। ਅਸੀਂ ਉਸ ਉਤਸ਼ਾਹ, ਉਸ ਪਿਆਰ ਅਤੇ ਉਸ ਅਪਣੱਤ ਨੂੰ ਅਪਨਾਉਂਦੇ ਹਾਂ ਜੋ ਸਾਰੇ ਸੰਸਾਰ ਨੂੰ ਗਲਵੱਕੜੀਆਂ ਪਾਉਂਦੀ ਹੈ। ਭੁੱਲੇ ਹੋਏ ਵੀ ਉਸ ਵਿਚ ਆ ਜਾਂਦੇ ਹਨ, ਜਾਨਣ ਵਾਲਿਆਂ ਨੂੰ ਅਨੰਦ ਦੀ ਛੋਹ ਦਿੰਦਾ ਹੈ। ਸਾਨੂੰ ਲੋੜ ਨਹੀਂ ਕਿਸੇ ਬੰਧਨ ਵਿਚ ਪੈਣ ਦੀ, ਕਿਉਂਕਿ ਖਾਲਸਾ ਆਦਰਸ਼ ਕਿਸੇ ਨੂੰ ਬੰਧਨ ਵਿਚ ਨਹੀਂ ਪਾਉਂਦਾ। ਉਹ ਸ਼ਾਂਤ ਸਾਗਰ ਹੈ ਉਸ ਵਿਚ ਜੋ ਪ੍ਰਵੇਸ਼ ਕਰ ਗਿਆ ਉਹ ਪਰਮ ਸ਼ਾਂਤੀ ਨੂੰ ਪ੍ਰਾਪਤ ਹੋ ਕੇ ਜਾਵੇਗਾ। ਮਜ਼ਹਬਾਂ ਦਾ ਬਖੇੜਾ ਮਜ਼ਹਬਾਂ ਵਾਲਿਆਂ ਪਾਸ ਹੀ ਰਹਿਣ ਦੇਵੋ ਅਤੇ ਲੀਡਰਾਂ ਦੇ ਲੱਛੇਦਾਰ ਬੋਲ ਉਨ੍ਹਾਂ ਨੂੰ ਸ਼ੋਭਦੇ ਹਨ ਅਸੀਂ ਨਹੀਂ ਕਿਸੇ ਦਾ ਕੁਝ ਸੁਣਿਆ, ਜਨਤਾ ਚੜ੍ਹਾਈ ਕਰਕੇ ਆਈ, ਧਾਈ ਕਰਕੇ ਆਈ, ਸਿੱਧੇ ਕੇਸਗੜ੍ਹ ਸਾਹਿਬ ਮਸਤਕ ਨਿਵਾਇਆ ਅਤੇ ਅਸੀਂ ਖਾਲਸਾ ਉਦੇਸ਼ ਦਾ ਸੰਕਲਪ ਲੈ ਕੇ ਗੁਰੂ ਦੀਆਂ ਬਰਕਤਾਂ ਦੀਆਂ ਝੋਲੀਆਂ ਭਰ ਕੇ ਆ ਗਏ। ਉਹ ਜੋ ਕਹਿੰਦੇ ਹਨ ਕਹੀ ਜਾਣ ਦਿਓ, ਸਾਡਾ ਕੰਮ ਸੀ ਉਸ ਗੁਰੂ ਨੂੰ ਸ਼ਰਧਾ ਪ੍ਰਗਟ ਕਰਨਾ ਜਿਸ ਨੇ ਸਾਰੀ ਸਤਿਤਾ ਇਕ ਗੱਲ ਵਿਚ ਪ੍ਰਗਟ ਕਰ ਦਿਤੀ, ਆਪਣੇ ਬੱਚਿਆਂ ਨੂੰ ਆਪਣੀਆਂ ਅੱਖਾਂ ਦੇ ਸਾਮ੍ਹਣੇ ਸ਼ਹੀਦ ਕਰਾ ਦਿਤਾ, ਮਾਤਾ ਜੀ ਨੂੰ ਸ਼ਹਾਦਤ ਦਾ ਜਾਮ ਪਿਲਾ ਦਿਤਾ। ਉਹ ਪਿਆਰਾ ਸਤਿਗੁਰੂ ਅੱਜ ਸਰਬ ਸਾਂਝਾ ਹੈ ਉਸ ਦਾ ਜੋ ਸੰਦੇਸ਼ ਹੈ ਅਮਰ ਹੈ, ਉਸ ਦਾ ਪਰਮ ਸੰਦੇਸ਼ ਹੈ –

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***

***ਪੰਨਾ – 846***

ਆਓ! ਸਾਰੇ ਸਾਂਝੀਵਾਲ ਬਣੀਏ। ਨਾ ਦੇਖੋ ਇਹ ਮੁਸਲਮਾਨ ਹੈ, ਸਿੱਖ ਹੈ, ਈਸਾਈ ਹੈ, ਇਹ ਕੌਣ ਹੈ, ਇਨ੍ਹਾਂ ਗੱਲਾਂ ਤੋਂ ਉਚੇ ਹੋ ਕੇ ਮਨੁੱਖਤਾ ਨੂੰ, ਸਾਰੇ ਜੀਵਨ ਨੂੰ ਆਪਣਾ ਹੀ ਰੂਪ ਸਮਝ ਕੇ ਓਹੀ ਵਰਤਾਰਾ ਸੰਸਾਰ ਨਾਲ ਕਰੋ ਜੋ ਅਸੀਂ ਆਪਣੇ ਨਾਲ ਕੀਤਾ ਜਾਣਾ ਪਸੰਦ ਕਰਦੇ ਹਾਂ। ਸਾਡੇ ਲਈ ਸਾਰਾ ਸੰਸਾਰ ਇਕ ਇਕਾਈ ਹੈ, ਇਨ੍ਹਾਂ ਰਾਜਾਂ ਵਿਚ ਕੋਈ ਦ੍ਵੈਤ ਹੈ ਜਾਂ ਅਦ੍ਵੈਤ ਹੈ ਇਸ ਨਾਲ ਸਾਡਾ ਕੋਈ ਸਬੰਧ ਨਹੀਂ, ਅਸੀਂ ਤਾਂ ਸਮੁੱਚਤਾ ਦੇ ਹਾਮੀ ਹਾਂ, ਸਮੁੱਚਤਾ ਨਾਲ ਹੀ ਪਿਆਰ ਕਰਦੇ ਹਾਂ। ਅੱਜ ਮੈਂ ਆਪਣੇ ਸਾਰੇ ਸਨੇਹੀਆਂ ਨੂੰ ਪਿਆਰ ਭਰਿਆ ਸੰਦੇਸ਼ ਦਿੰਦਾ ਹਾਂ ਅਤੇ ਕਾਮਨਾ ਕਰਦਾ ਹਾਂ ਕਿ ਵਾਹਿਗੁਰੂ ਜੀ ਇਨ੍ਹਾਂ ਨੂੰ ਸੁਖ ਸ਼ਾਂਤੀ ਵਰਤਾਉਂਦੇ, ਚੜ੍ਹਦੀ ਕਲਾ ਬਖਸ਼ਣ, ਉਹ ਦਿਬਜ ਨੈਣ ਬਖਸ਼ਣ ਜਿਨ੍ਹਾਂ ਨਾਲ ਫਲ, ਫੁਲ, ਦਰਖਤ, ਪੱਤੇ, ਸਾਰੀ ਬਨਸਪਤੀ, ਜੀਵ, ਜੰਤੂ ਆਪਣਾ ਹੀ ਰੂਪ ਹੋ ਭਾਸਣ।

***ਚੇਅਰਮੈਨ 'ਆਤਮ ਮਾਰਗ'***

L L L L L L L

# ਜ਼ਰੂਰੀ ਸੂਚਨਾ

**ਆਪ ਨੂੰ ਇਹ ਸੂਚਿਤ ਕੀਤਾ ਜਾਂਦਾ ਹੈ ਕਿ 'ਆਤਮ ਮਾਰਗ' ਦਫਤਰ ਵਲੋਂ ਮੈਗਜ਼ੀਨ ਦੇ ਮੈਂਬਰ ਬਣਾਉਣ ਲਈ ਕਈ ਪ੍ਰੇਮੀਆਂ ਨੂੰ ਰਸੀਦ ਬੁਕਾਂ ਦਿਤੀਆਂ ਗਈਆਂ ਸਨ ਜਿਸ ਦੀ ਕਿ ਗਲਤ ਵਰਤੋਂ ਹੋਣੀ ਸ਼ੁਰੂ ਹੋ ਗਈ ਸੀ। ਇਸ ਲਈ 'ਆਤਮ ਮਾਰਗ' ਦੀ ਮੈਂਬਰਸ਼ਿਪ ਦੇ ਚੰਦੇ ਲਈ ਰਸੀਦ ਨੰ: 000001 ਤੋਂ 063000 ਤਕ ਦੀਆਂ ਜੋ ਵੀ ਰਸੀਦ ਬੁਕਾਂ ਕਿਸੇ ਪ੍ਰੇਮੀ ਕੋਲ ਬਚੀਆਂ ਪਈਆਂ ਹੋਣ, 'ਆਤਮ ਮਾਰਗ' ਦਫਤਰ ਵਲੋਂ ਤੁਰੰਤ ਰੱਦ ਕਰ ਦਿਤੀਆਂ ਗਈਆਂ ਸਮਝੀਆਂ ਜਾਣ ਅਤੇ ਇਨ੍ਹਾਂ ਰਸੀਦਾਂ ਤੇ ਕੋਈ ਵੀ 'ਆਤਮ ਮਾਰਗ' ਦਾ ਪਾਠਕ ਚੰਦਾ ਦੇਣ ਦੀ ਕ੍ਰਿਪਾਲਤਾ ਨਾ ਕਰੇ। ਜੇਕਰ ਕਿਸੇ ਪ੍ਰੇਮੀ ਵਲੋਂ ਇਨ੍ਹਾਂ ਰਸੀਦਾਂ ਤੇ ਚੰਦਾ ਦਿਤਾ ਜਾਂਦਾ ਹੈ ਤਾਂ 'ਆਤਮ ਮਾਰਗ' ਦਫਤਰ ਇਸ ਦਾ ਜ਼ਿੰਮੇਵਾਰ ਨਹੀਂ ਹੋਵੇਗਾ। ਇਹ ਰਸੀਦਾਂ ਕੇਵਲ 'ਆਤਮ ਮਾਰਗ' ਦਫਤਰ ਵਿਚ ਹੀ ਵਰਤੀਆਂ ਜਾਣਗੀਆਂ।**

**For more information**
**please visit us on internet at :-**
**http://www.atammarg.org**
**&**
**http://www.atammarg.com**

**Email:- atammarg@ch1.dot.net.in**

# ਸਮਾਗਮ ਸਰਗਰਮੀਆਂ

ਸੰਸਾਰ ਭਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਲੋਂ ਪ੍ਰਗਟਾਏ ਮਹਾਨ ਖਾਲਸਾ ਸਿਰਜਨਾ ਦਿਵਸ ਨੂੰ ਵੱਖ-ਵੱਖ ਸੰਗਤ ਵਲੋਂ ਮਨਾਇਆ ਜਾ ਰਿਹਾ ਹੈ। ਸੰਸਾਰ ਦੇ ਮਜ਼ਹਬਾਂ ਵਿਚ ਅਕੀਦਾ ਰੱਖਣ ਵਾਲੇ ਪ੍ਰੇਮੀਆਂ ਅਤੇ ਸੰਪਰਦਾਵਾਂ ਦੇ ਨੁਮਾਇੰਦਿਆਂ ਵਲੋਂ ਵੀ ਇਸ ਵਿਚ ਵੱਧ ਚੜ੍ਹ ਕੇ ਸ਼ਮੂਲੀਅਤ ਕਰਕੇ ਆਪਣੇ ਪਿਆਰ ਸਤਿਕਾਰ ਤੇ ਮਾਣ ਦਾ ਪ੍ਰਗਟਾਵਾ ਕੀਤਾ ਗਿਆ ਹੈ। ਸੰਸਾਰ ਦੇ ਮਹਾਨ ਪੈਰੋਕਾਰਾਂ, ਪੈਗੰਬਰਾਂ ਤੇ ਅਵਤਾਰਾਂ ਵਿਚੋਂ ਦਸ਼ਮੇਸ਼ ਪਿਤਾ ਜੀ ਹੀ ਇਕ ਐਸੇ ਰਹਿਨੁਮਾ ਗੁਰੂ ਹਨ ਜਿਨ੍ਹਾਂ ਨੇ ਮਾਨਵ ਜਾਤੀ ਵਿਚ ਨਫਰਤ ਤੇ ਊਚ ਨੀਚ ਦੇ ਭੇਦ ਭਾਵ ਨੂੰ ਮਿਟਾ ਕੇ ਇਹ ਸੰਦੇਸ਼ ਦਿਤਾ ਕਿ 'ਮਾਨਸ ਕੀ ਜਾਤ ਸਭੈ ਏਕੋ ਪਹਿਚਾਨਬੋ' ਐਨੇ ਪਿਆਰੇ ਸਤਿਗੁਰੂ ਜੀ ਦੇ ਮਹਾਨ ਖਾਲਸਾ ਆਦਰਸ਼ ਨੂੰ ਉਜਾਗਰ ਕਰਨ ਲਈ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਦੇ ਬਾਨੀ ਤੇ ਮੁਖੀ ਸੰਤ ਵਰਿਆਮ ਸਿੰਘ ਜੀ ਵਲੋਂ ਦੋ ਪੁਸਤਕਾਂ 'ਸਰਬ ਪ੍ਰਿਅ ਸ੍ਰੀ ਗੁਰੂ ਗੋਬਿੰਦ ਸਿੰਘ ਅਤੇ ਅੰਮ੍ਰਿਤ ਫੁਹਾਰ' ਪੈਂਫਲਿਟ ਦੇ ਰੂਪ ਵਿਚ ਲਿਖ ਕੇ ਛਾਪੀਆਂ ਗਈਆਂ ਹਨ ਜਿਨ੍ਹਾਂ ਦਾ ਅੰਗਰੇਜ਼ੀ ਤੇ ਹਿੰਦੀ ਵਿਚ ਵੀ ਅਨੁਵਾਦ ਕੀਤਾ ਗਿਆ ਹੈ। ਇਸ ਤੋਂ ਪਹਿਲਾਂ ਇਕ ਛੋਟੀ ਪੁਸਤਕ 'ਅਮਰ ਜੋਤਾਂ' ਦੇ ਸਿਰਲੇਖ ਹੇਠ ਤਿੰਨਾਂ ਭਾਸ਼ਾਵਾਂ ਵਿਚ ਛਪ ਚੁਕੀ ਹੈ। ਮਹਾਂਪੁਰਸ਼ਾਂ ਵਲੋਂ ਬਣਾਈਆਂ ਜਾ ਚੁੱਕੀਆਂ 1000 ਤੋਂ ਵੱਧ ਵੀਡੀਓ ਫਿਲਮਾਂ ਵਿਚੋਂ ਇਕ ਫਿਲਮ ਜਿਸਦਾ ਸਿਰਲੇਖ 'ਵਿਸਾਖੀ' ਹੈ ਅਮਰੀਕਾ ਦੇ ਯੂਬਾਸਿਟੀ ਵਿਚ ਇਸਦੀ ਇਕ ਹਜ਼ਾਰ ਕਾਪੀ ਮੁਫਤ ਵੰਡੀ ਗਈ ਸੀ। ਜਿਸ ਨੂੰ ਉਥੇ ਦੇ ਸਿੱਖ ਸਾਮੂਦਾਏ ਨੇ ਬਹੁਤ ਪਸੰਦ ਹੀ ਨਹੀਂ ਕੀਤਾ ਸਗੋਂ ਇਸ ਤੋਂ ਪ੍ਰੇਰਿਤ ਹੋ ਕੇ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸੇਵਕਾਂ ਨੇ ਖੰਡੇ ਬਾਟੇ ਦਾ ਅੰਮ੍ਰਿਤਪਾਨ ਕੀਤਾ।

ਬਾਬਾ ਜੀ ਦੀ ਅਗਵਾਈ ਹੇਠ ਅਪ੍ਰੈਲ, ਦੇ ਮਹੀਨੇ ਪੰਦਰਾਂ ਹਜ਼ਾਰ ਤੋਂ ਵੱਧ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ।

1. 12, 13 ਅਤੇ 14 ਅਪ੍ਰੈਲ ਖੁਬੀਆ ਨੰਗਲ ਵਿਚ ਜਿਥੇ ਕਿ ਭਾਈ ਗੁਰਦੀਪ ਸਿੰਘ ਸੇਵਾ ਕਰ ਰਹੇ ਹਨ, ਮਹਾਂਪੁਰਸ਼ਾਂ ਵਲੋਂ ਭਾਈ ਲਖਬੀਰ ਸਿੰਘ ਨੂੰ ਭੇਜਿਆ ਗਿਆ। ਇਥੇ ਯੂ.ਪੀ. ਦੀਆਂ ਸੰਗਤਾਂ ਵਲੋਂ 300 ਸਾਲਾ ਖਾਲਸਾ ਦਿਵਸ ਨੂੰ ਸਮਰਪਿਤ ਮਹਾਨ ਰੂਹਾਨੀ ਸਮਾਗਮ ਕਰਵਾਏ ਗਏ ਅਤੇ ਸੰਗਤਾਂ ਦਾ ਬਹੁਤ ਭਾਰੀ ਇਕੱਠ ਹੋਇਆ। ਆਖਰੀ ਦਿਨ ਗੁਰੂ ਮਹਾਰਾਜ ਜੀ ਵਲੋਂ ਸੰਗਤਾਂ ਨੂੰ ਅੰਮ੍ਰਿਤਪਾਨ ਕਰਨ ਲਈ ਐਸੀ ਪ੍ਰੇਰਨਾ ਹੋਈ ਕਿ ਅੰਮ੍ਰਿਤ ਛਕਾਉਣ ਲਈ ਤਿੰਨ ਵੱਡੇ ਪੰਡਾਲ ਲਗਾਏ ਗਏ ਅਤੇ ਤਿੰਨ ਜਗ੍ਹਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਕਰਕੇ ਤਿੰਨ ਜੱਥਿਆਂ ਵਲੋਂ ਅੰਮ੍ਰਿਤ ਛਕਾਇਆ ਗਿਆ ਅਤੇ 9624 ਪ੍ਰਾਣੀਆਂ ਨੇ ਖੰਡੇ ਬਾਟੇ ਦਾ ਅੰਮ੍ਰਿਤ ਛਕਿਆ।

2. ਭਾਈ ਗੁਰਦੀਪ ਸਿੰਘ ਦੇ ਜਥੇ ਵਲੋਂ ਕੀਤੇ ਅੰਮ੍ਰਿਤ ਸੰਚਾਰ ਦਾ ਵੇਰਵਾ -

- ਖੁਬੀਆ ਨੰਗਲ ਯੂ.ਪੀ. ਵਿਖੇ 1 ਮਾਰਚ ਦੇ ਦੀਵਾਨ ਵਿਚ 305 ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ।

- 8 ਮਾਰਚ ਨੂੰ ਗੁਰਦੁਆਰਾ ਲੰਗਰ ਸਾਹਿਬ ਜ਼ਿਲਾ ਬੂੰਦੀ, ਰਾਜਸਥਾਨ ਵਿਖੇ - 37 ਪ੍ਰਾਣੀਆਂ ਨੇ,

- 11 ਮਾਰਚ ਨੂੰ ਗੁਰਦੁਆਰਾ ਸਿੰਘ ਸਭਾ ਅਸ਼ੋਕ ਨਗਰ (ਮੱਧ ਪ੍ਰਦੇਸ਼) ਵਿਖੇ - 228 ਪ੍ਰਾਣੀਆਂ ਨੇ,

- 18 ਮਾਰਚ ਨੂੰ ਪਿੰਡ ਗੁਜਰਵਾਲ (ਬੇਟ) ਜ਼ਿਲਾ ਲੁਧਿਆਣਾ ਵਿਖੇ - 196 ਪ੍ਰਾਣੀਆਂ ਨੇ,

- 28 ਮਾਰਚ ਨੂੰ ਗੁਰਦੁਆਰਾ ਸ੍ਰੀ ਹੇਮਕੁੰਟ ਸਾਹਿਬ, ਰਾਮਨਗਰ, ਕਾਸ਼ੀਪੁਰ (ਯੂ.ਪੀ.) - 313 ਪ੍ਰਾਣੀਆਂ ਨੇ,

- 1 ਅਪ੍ਰੈਲ ਨੂੰ ਗੁਰਦੁਆਰਾ ਈਸ਼ਰ ਪ੍ਰਕਾਸ਼ ਖੁਬੀਆ ਨੰਗਲ, ਯੂ.ਪੀ. ਵਿਖੇ 715 ਪ੍ਰਾਣੀਆਂ ਨੇ,

- ਬੁਢੀਆ ਫਾਰਮ ਮਕਰੋਈ ਯੂ.ਪੀ. ਵਿਖੇ - 332 ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ।

3. ਮਹਾਂਪੁਰਸ਼ਾਂ ਵਲੋਂ ਲਗਾਏ ਗਏ ਪੂਰਨਮਾਸ਼ੀ ਅਤੇ ਇਲਾਕੇ ਦੇ ਦੀਵਾਨਾਂ ਅਤੇ ਮਹਾਂਪੁਰਸ਼ਾਂ ਦੇ ਜਥਿਆਂ ਵਲੋਂ ਪੰਜਾਬ ਵਿਚ ਭਿੱਖੀਵਿੰਡ, ਖਡੂਰ ਸਾਹਿਬ, ਮੁਕਤਸਰ ਸਾਹਿਬ ਦੇ ਇਲਾਕਿਆਂ ਵਿਚ 3251 ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ।

4. ਬਾਬਾ ਜੀ ਵਲੋਂ ਹੁਣ ਤਕ, ਪੰਜਾਬ, ਹਿੰਦੁਸਤਾਨ ਭਰ ਅਤੇ ਵਿਦੇਸ਼ਾਂ ਵਿਚ ਪ੍ਰਚਾਰ ਕਰਕੇ ਅੰਮ੍ਰਿਤਪਾਨ ਕਰਾਉਣ ਦੀ ਗਿਣਤੀ ਸਾਢੇ ਪੰਜ ਲੱਖ ਤੋਂ ਉਪਰ ਹੋ ਚੁੱਕੀ ਹੈ। ਬਾਬਾ ਜੀ ਦੀ ਅਗਵਾਈ ਹੇਠ ਇਹ ਸੰਸਥਾ ਪੂਰਨ ਤੌਰ ਤੇ ਗੁਰਸਿੱਖੀ ਦਾ ਪ੍ਰਚਾਰ ਕਰਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤਾਂ ਨੂੰ ਪ੍ਰਸਾਰਨ ਲਈ ਬਚਨਬੱਧ ਹੈ।

5. ਮਿਸ਼ਨ ਵਲੋਂ ਪ੍ਰਕਾਸ਼ਿਤ ਅਤੇ ਬਾਬਾ ਜੀ ਵਲੋਂ ਲਿਖਤ 'ਆਤਮ ਮਾਰਗ' ਮੈਗਜ਼ੀਨ ਤੇ ਪੁਸਤਕਾਂ ਵੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਲੱਗੇ ਸਟਾਲਾਂ ਤੇ ਸੰਗਤਾਂ ਦੀ ਖਿੱਚ ਦਾ ਕੇਂਦਰ ਬਣੀਆਂ ਰਹੀਆਂ ਅਤੇ ਇਸ ਮੌਕੇ ਤੇ 200 ਤੋਂ ਵੱਧ 'ਆਤਮ ਮਾਰਗ' ਦੇ ਮੈਂਬਰ ਬਣੇ ਅਤੇ ਸੰਗਤਾਂ ਨੇ ਹਜ਼ਾਰਾਂ ਦੀ ਤਾਦਾਦ ਵਿਚ ਪੁਸਤਕਾਂ, ਵੀਡੀਓ ਕੈਸਟਾਂ ਤੇ ਆਡੀਓ ਕੈਸਟਾਂ ਪ੍ਰਾਪਤ ਕੀਤੀਆਂ।

## ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ -** ਸਮਾਂ ਸਵੇਰੇ 12.00 ਵਜੇ ਤੋਂ ਬਾਅਦ ਦੁਪਿਹਰ 4.00 ਵਜੇ ਤੱਕ - 6, 13, 20, 27 ਜੂਨ, ਕੋਠੀ ਨੰ: 781, 3ਬੀ1 ਮੋਹਾਲੀ।

**ਪੂਰਨਮਾਸ਼ੀ -** 28 ਜੂਨ ਦਿਨ ਸੋਮਵਾਰ ਰਤਵਾੜਾ ਸਾਹਿਬ।

**ਸੰਗਰਾਂਦ -** 15 ਜੂਨ, ਦਿਨ ਮੰਗਲਵਾਰ, ਰਤਵਾੜਾ ਸਾਹਿਬ (ਸਮਾਂ - ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)

**ਮੱਸਿਆ -** 13 ਜੂਨ, ਦਿਨ ਐਤਵਾਰ, ਗੁਰਦੁਆਰਾ ਈਸ਼ਰ ਪ੍ਰਕਾਸ਼, ਬਨੂੜ (ਰਾਜਪੁਰਾ) ਪਟਿਆਲਾ

(ਸਮਾਂ - ਦੁਪਹਿਰ 12 ਵਜੇ ਤੋਂ ਸ਼ਾਮ 3.30 ਤੱਕ)

**ਮਹੀਨੇ ਦਾ ਆਖਰੀ ਸ਼ਨੀਵਾਰ** - ਡੇਰਾ ਹਿਰਦਾਪੁਰ ਚੰਗਰ ਜਿਲਾ ਰੋਪੜ।

(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 3.30 ਤੱਕ)

**ਅੰਮ੍ਰਿਤ ਸੰਚਾਰ -** ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।